# ਜੀਵਨ ਸਫ਼ਰ

'ਪੰਥ ਰਤਨ'
ਗਿਆਨੀ ਸੰਤ ਸਿੰਘ ਜੀ ਮਸਕੀਨ





ਸੰਪਾਦਕ
ਹਰਜੀਤ ਸਿੰਘ



ੴ ਸਤਿਗੁਰ ਪ੍ਰਸਾਦਿ ॥



# ਜੀਵਨ ਸਫ਼ਰ

## (ਗਿਆਨੀ ਸੰਤ ਸਿੰਘ ਜੀ ਮਸਕੀਨ)


'ਪੰਥ ਰਤਨ'

ਗਿਆਨੀ ਸੰਤ ਸਿੰਘ ਜੀ ਮਸਕੀਨ




ਸੰਪਾਦਕ : ਹਰਜੀਤ ਸਿੰਘ




ਪ੍ਰਕਾਸ਼ਕ-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

ISBN : 978-93-80323-39-8

ਪਹਿਲੀ ਐਡੀਸ਼ਨ : 2009



ਭੇਟਾ : 100/-



ਪ੍ਰਕਾਸ਼ਕ: **ਭਾ: ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫ਼ੋਨ/ਫ਼ੈਕਸ : (0183) 2542346, 2547974, 2557973
E-Mail : csjssales@hotmail.com csjspurchase@yahoo.com
csjsexports@vsnl.com
Visit our Website : www.csjs.com

Printed & Bound in Ind

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫ਼ੋਨ : 2705003

# ਦੋ ਸ਼ਬਦ

ਸਤਿਕਾਰ ਯੋਗ ਮਸਕੀਨ ਜੀ ਨੇ ਆਪਣੀ ਜ਼ਿੰਦਗੀ ਦੇ ਜੀਵਨ ਸਫ਼ਰ ਵਿਚ ਆਮ ਕਰਕੇ ਲੋਕਾਈ ਦੀ ਅਤੇ ਉਚੇਚੇ ਤੌਰ ਤੇ ਸਿੱਖ ਪੰਥ ਦੀ ਜੋ ਸੇਵਾ ਕੀਤੀ ਹੈ, ਸ਼ਾਇਦ ਹੀ ਕੋਈ ਕਰ ਸਕੇ। ਗੁਰ ਸ਼ਬਦ ਦੀ ਟੇਕ ਲੈ ਕੇ, ਪ੍ਰਭੂ ਦੀ ਕਥਾ ਦੇ ਰਾਹੀਂ ਇਸ ਰਸਤੇ ਦੇ ਪਾਂਧੀਆਂ ਨੂੰ, ਭਰਮ ਭੁਲੇਖਿਆਂ ਵਿਚੋਂ ਕੱਢ ਕੇ, ਧਾਰਮਿਕ ਸਫ਼ਰ ਦੇ ਮਿਆਰ ਨੂੰ ਉਚਿਆਂ ਕਰਨ ਲਈ ਅਤੇ ਪ੍ਰਭੂ ਮਿਲਾਪ ਲਈ ਤੜਪ ਪੈਦਾ ਕਰਨ ਲਈ ਜੋ ਨੁਕਤੇ ਦਰਸਾਏ ਨੇ ਦੁਨਿਆਵੀ ਯੂਨੀਵਰਸਟੀਆਂ ਵਿਚ ਲੱਖਾਂ ਰੁਪਈਏ ਖ਼ਰਚ ਕਰਕੇ ਵੀ ਪ੍ਰਾਪਤ ਨਹੀਂ ਕੀਤੇ ਜਾ ਸਕਦੇ। ਉਹਨਾਂ ਦੇ ਕਹੇ ਮੁਤਾਬਿਕ ਇਸ ਸਰੀਰਕ ਚੋਲੇ ਵਿਚ ਸੰਨ 1934 ਵਿਚ ਇਸ ਸੰਸਾਰ ਵਿਚ ਆਏ। 18 ਫਰਵਰੀ 2005 ਤਕ ਪਰਮਾਤਮਾ ਦੀ ਸੁਆਸਾਂ ਰੂਪੀ ਦਿੱਤੀ ਹੋਈ ਪੂੰਜੀ ਦੇ ਰਾਹੀਂ ਸੱਚ ਦਾ ਵਪਾਰ ਕਰਦੇ ਹੋਏ ਗੁਰੂ ਚਰਨਾਂ ਵਿਚ ਜਾ ਬਿਰਾਜੇ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਦਾ ਇਕ ਬੜਾ ਸੁੰਦਰ ਬਚਨ ਹੈ, ਸਤਿਗੁਰੂ ਕਹਿੰਦੇ ਨੇ :-



*ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ॥* (ਅੰਗ ੬੦੬)

aapae saevaa laaeidaa piaaraa
aapae bhagat oumaahaa.
The Beloved Himself commits some to His service;
He Himself blesses them with the joy of devotional worship.

ਸੰਸਾਰੀ ਜੀਵਾਂ ਦੇ ਭਲੇ ਲਈ ਅਤੇ ਉਹਨਾਂ ਨੂੰ ਸੜਦੀ ਬਲਦੀ ਕਾਮ ਵਾਸ਼ਨਾ, ਲੋਭ ਵਾਸ਼ਨਾ ਅਤੇ ਹੰਕਾਰ ਵਾਸ਼ਨਾ ਵਿਚੋਂ ਬਾਹਰ ਕੱਢਣ ਲਈ ਬਖ਼ਸ਼ੀਆਂ ਰੂਹਾਂ ਦੀ ਸੇਵਾ ਲਾ ਕੇ, ਪ੍ਰਭੂ ਸਮੇਂ-ਸਮੇਂ ਅਨੁਸਾਰ ਭੇਜਦਾ ਰਹਿੰਦਾ ਹੈ, ਉਹਨਾਂ ਵਿਚੋਂ ਹੀ ਇਹ ਪਿਆਰੀ ਰੂਹ **ਮਸਕੀਨ ਜੀ** ਸਨ, ਜਿਨ੍ਹਾਂ ਨੇ ਤਰਸ ਖਾ ਕੇ ਦੇਸ਼ ਦੇ ਕੋਨੇ-ਕੋਨੇ ਵਿਚ ਹੀ ਨਹੀਂ ਬਲਕਿ ਵਿਦੇਸ਼ਾਂ ਤਕ ਭਰਮਣ ਕਰਕੇ ਬਹੁਤਿਆਂ ਦਾ ਉਧਾਰ ਕੀਤਾ ਹੈ ਅਤੇ ਸਾਧਨਾ ਮਾਰਗ ਤੇ ਤੋਰਿਆ ਹੈ। ਉਹਨਾਂ ਦੇ ਜੀਵਨ ਸਫ਼ਰ ਤੇ ਇਹ ਪੁਸਤਕ ਸਰਦਾਰ ਹਰਮਿੰਦਰ ਸਿੰਘ ਜੀ (ਭਾ. ਚਤਰ ਸਿੰਘ ਜੀਵਨ ਸਿੰਘ) ਦੀ ਤੀਬਰ ਇੱਛਾ ਨੂੰ ਮੁਖ ਰੱਖਦਿਆਂ ਹੋਇਆਂ ਛੋਟੇ ਰੂਪ ਵਿਚ ਪਾਠਕਾਂ ਲਈ ਪ੍ਰਸਤੁਤ ਹੈ। ਹਾਲਾਂਕਿ **ਮਸਕੀਨ ਜੀ** ਦਾ ਸਫ਼ਰ ਬਹੁਤ ਲੰਬਾ ਹੈ, ਇਹ ਟੇਪਾਂ ਰਾਹੀਂ ਜਿਤਨੇ ਕੁ ਜੀਵਨ ਸਫ਼ਰ ਬਾਰੇ ਉਹਨਾਂ ਦੇ ਖ਼ੁਦ ਬੋਲੇ ਹੋਏ ਬੋਲ ਮਿਲੇ ਅਤੇ ਪਿਛਲੀ ਸਦੀ ਵਿਚ ਸਿੱਖ ਜਗਤ ਨਾਲ ਵਾਪਰੇ ਤਿੰਨ

ਹਾਦਸਿਆਂ ਦੇ ਬਾਰੇ ਜੋ ਉਹਨਾਂ ਖ਼ੁਲਾਸਾ ਕੀਤਾ ਤੇ ਉਹਨਾਂ ਦੀਆਂ ਲਿਖੀਆਂ ਹੋਈਆਂ ਪੰਜਾਬੀ, ਉਰਦੂ ਰੁਬਾਈਆਂ, ਸ਼ਿਅਰ ਅਤੇ ਸਾਧਨਾ, ਅਭਿਆਸ ਕਰਨ ਲਈ ਜੋ ਸੇਧ ਦਿੱਤੀ ਭਾਵ **ਜਪਹੁ ਤ ਏਕੋ ਨਾਮਾ॥** ਪਾਠਕਾਂ ਲਈ ਹਾਜ਼ਰ ਹੈ ।

ਮੇਰੇ ਸਹਿਯੋਗੀ ਸ. ਜਸਵੰਤ ਸਿੰਘ ਜੀ ਨੇ ਵੀ ਇਸ ਕਾਰਜ ਵਿਚ ਹੱਥ ਵਟਾਇਆ, ਉਹਨਾਂ ਦਾ ਵੀ ਧੰਨਵਾਦੀ ਹਾਂ। ਆਸ ਹੈ ਪਾਠਕ ਜਨ ਪੜ੍ਹ ਕੇ ਪੂਰਾ ਲਾਭ ਉਠਾਉਣਗੇ ਅਤੇ ਹੋਈਆਂ ਤਰੁੱਟੀਆਂ ਨੂੰ ਨਜ਼ਰ-ਅੰਦਾਜ਼ ਕਰਨਗੇ।

ਈ ਮੇਲ ਰਾਹੀਂ ਆਪਣੇ ਸੁਝਾਅ ਦਿੰਦੇ ਰਹਿਣਾ ਜੀ।

ਖਿਮਾਂ ਦਾ ਜਾਚਕ ਹਾਂ ਜੀ।

ਦਾਸਰਾ
ਹਰਜੀਤ ਸਿੰਘ
ਸੰਪਾਦਕ

email : harjitsingh41@yahoo.co.in
ਫੋਨ-011-22514492, ਮੋਬਾਈਲ 9810878595



# ਤਤਕਰਾ



□□

# ਜੀਵਨ ਸਫ਼ਰ
## (ਸਤਿਕਾਰ ਯੋਗ ਮਸਕੀਨ ਜੀ ਦੀ ਜ਼ਬਾਨੀ)

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ

### ਬਚਪਨਾ

ਸੂਬਾ ਸਰਹੱਦ ਫਰੰਟੀਅਰ ਛੇ ਜ਼ਿਲ੍ਹਿਆਂ ਦਾ ਇਹ ਸੂਬਾ, ਹਜ਼ਾਰਾ, ਮਰਦਾਨ, ਪਿਸ਼ਾਵਰ, ਕੁਹਾਟ, ਇਸਮਾਈਲ ਖਾਨ ਅਤੇ ਬਨੂੰ। ਮੇਰਾ ਜਨਮ ਬਨੂੰ ਜ਼ਿਲ੍ਹੇ ਦੀ ਤਹਿਸੀਲ 'ਲਕੀ ਮਰਵਤ' ਸੰਨ 1934 ਵਿਚ ਹੋਇਆ। ਭੋਲੀ-ਭਾਲੀ ਤੇ ਦੁਨਿਆਵੀ ਵਿੱਦਿਆ ਤੋਂ ਅਨਪੜ੍ਹ, ਅਤੀ ਸ਼ਰਧਾਲੂ ਮਾਂ ਰਾਮ ਕੌਰ ਜੀ ਦੀ ਕੁੱਖ ਤੋਂ ਹੋਇਆ। ਪਿਤਾ ਸ. ਕਰਤਾਰ ਸਿੰਘ ਜੀ। ਚਲੀ ਆ ਰਹੀ ਪਿਛਲੀ ਗੋਤ ਨਰੂਲਾ। ਬਚਪਨਾ ਪ੍ਰਾਈਮਰੀ ਸਕੂਲ ਵਿਚ ਬਤੀਤ ਹੋਇਆ। ਲੇਕਿਨ ਛੋਟੀ ਉਮਰ ਦੇ ਵਿਚ ਹੀ ਇਕ ਤੜਪਿਆ ਹੋਇਆ ਦਿਲ ਪ੍ਰਭੂ ਨੇ ਦਿੱਤਾ। ਜਿਸ ਵਿਚ ਸ਼ਾਇਰੀ ਦੇ ਅੰਸ਼, ਕਵਿਤਾ ਦੇ ਭਾਵ ਮੌਜੂਦ ਸਨ। ਕਦੀ-ਕਦੀ ਇਹ ਭਾਵ ਤੁਕਬੰਦੀਆਂ ਦੀ ਸ਼ਕਲ ਅਖ਼ਤਿਆਰ ਕਰ ਬਾਹਰ ਪ੍ਰਗਟ ਹੁੰਦੇ ਸਨ। ਬੱਚਿਆਂ ਵਿਚ ਖੇਡਦਿਆਂ, ਬੱਚੇ ਮੇਰੇ ਕੋਲੋਂ ਇਸ ਤਰ੍ਹਾਂ ਦੇ ਬੋਲ ਸੁਣਿਆਂ ਕਰਦੇ ਸਨ ਅਤੇ ਪ੍ਰੇਰਨਾ ਲੈਂਦੇ ਸਨ। ਸੂਬਾ ਸਰਹੱਦ ਦੀ ਧਰਤੀ, ਧਰਮ ਦੀ ਭਾਵਨਾ ਉਸਦੇ ਕਣ-ਕਣ ਵਿਚ ਸੀ। ਇਸ ਵਾਸਤੇ ਗੁਰਦੁਆਰੇ ਦੋਨੋਂ ਵਕਤ ਜਾਣਾ ਇਹ ਤੇ ਇਕ ਲਾਜ਼ਮੀ ਨਿਯਮ ਸੀ।

ਜੋ ਧਰਮ ਸੀ ਇਸ ਸਮਾਜ ਦੇ ਵੀ ਕਣ-ਕਣ ਵਿਚ ਸਮਾਇਆ ਹੋਇਆ ਸੀ। ਜੋ ਬਾਲਕ ਦੋਨੋਂ ਸਮੇਂ ਗੁਰਦੁਆਰੇ ਨਹੀਂ ਜਾਂਦਾ ਸੀ ਉਸਨੂੰ ਸਮਾਜਿਕ ਤੌਰ ਤੇ ਵੀ ਚੰਗਾ ਨਹੀਂ ਸਮਝਦੇ ਸਨ। ਬਣੀ ਹੋਈ ਮਰਿਯਾਦਾ ਅਨੁਸਾਰ ਰਹਰਾਸਿ ਸਾਹਿਬ ਜੀ ਦਾ ਪਾਠ, ਇਕ-ਇਕ ਤੁਕ ਜਾਂ ਇਕ-ਇਕ ਸ਼ਬਦ ਵਿਚ ਹੁੰਦਾ ਸੀ। ਮੈਂ ਵੀ ਉਸ ਟੋਲੀ ਵਿਚ ਸ਼ਾਮਲ ਹੋ ਕੇ ਰਹਰਾਸਿ ਸਾਹਿਬ ਦਾ ਪਾਠ ਕਰਦਾ ਸੀ। ਰੋਜ਼ ਸਵੇਰੇ ਨਿਤਨੇਮ ਦਾ ਪਾਠ ਵੀ ਕਰਦਾ ਸੀ। ਖੇਡ, ਪੜ੍ਹਾਈ ਤੇ ਨਿਤਨੇਮ ਵਿਚ ਜੀਵਨ ਬਤੀਤ ਹੋ ਰਿਹਾ ਸੀ। ਚੌਥੀ ਕਲਾਸ ਪਾਸ ਕਰਕੇ ਮੈਂ ਹਾਈ ਸਕੂਲ ਵਿਚ ਦਾਖਲ ਹੋਇਆ। ਪ੍ਰਾਈਮਰੀ ਤਕ ਖਾਲਸਾ ਸਕੂਲ ਸੀ। ਅੱਗੋਂ ਗਵਰਨਮੈਂਟ ਹਾਈ ਸਕੂਲ ਸੀ। ਉਥੇ ਵੀ ਮੈਂ ਪੜ੍ਹਾਈ ਵਿਚ, ਵਿੱਦਿਆ ਵਿਚ ਅੱਗੇ ਹੀ ਆਉਂਦਾ ਰਿਹਾ। ਮੈਨੂੰ ਅੱਗੇ ਬੈਠਾਇਆ ਜਾਂਦਾ ਰਿਹਾ। ਹਰ ਕਲਾਸ ਦੇ

ਮਾਸਟਰ ਨੇ ਅਤੇ ਹਰ ਹਾਈ ਸਕੂਲ ਦੇ ਹੈਡਮਾਸਟਰ ਨੇ ਪਿਆਰ ਕੀਤਾ ਅਤੇ ਉਤਸ਼ਾਹ ਵਧਾਇਆ। ਇਸੇ ਹੀ ਸਮੇਂ ਦੀ ਗਰਦਸ਼ ਵਿਚ ਚਲਦਿਆਂ ਦੇਸ਼ ਦੀ ਵੰਡ ਹੋਈ। ਘਰ ਦੇ ਅਸੀਂ ਕੁਲ ਚਾਰ ਜੀਅ, (ਮਾਤਾ, ਪਿਤਾ, ਇਕ ਭੈਣ ਸੁਜਾਨ ਕੌਰ ਜੋ ਮੇਰੇ ਨਾਲੋਂ ਉਮਰ ਵਿਚ ਦੋ ਸਾਲ ਵੱਡੀ ਸੀ ਅਤੇ ਮੈਂ ਤੇ ਛੋਟਾ ਭਰਾ) ਜੋ ਦੇਸ਼ ਦੀ ਵੰਡ ਤੋਂ ਦੋ ਸਾਲ ਪਹਿਲੇ ਚੇਚਕ ਦੀ ਬਿਮਾਰੀ ਦੇ ਕਾਰਨ ਚਲਾਣਾ ਕਰ ਗਿਆ ਸੀ। ਇਸ ਤਰ੍ਹਾਂ ਦੇਸ਼ ਦੀ ਵੰਡ ਦੇ ਸਮੇਂ ਅੰਦਾਜ਼ਨ ਮੇਰੀ ਉਮਰ 12 ਸਾਲ ਦੀ ਸੀ।

ਅਜੇ ਪਾਕਿਸਤਾਨ ਬਣਨ ਦਾ ਐਲਾਨ ਤਾਂ ਨਹੀਂ ਹੋਇਆ ਸੀ ਪਰ ਲੁੱਟਮਾਰ, ਅੱਗਜ਼ਨੀ ਅਤੇ ਕਤਲੋ-ਗ਼ਾਰਤ ਫਰੰਟੀਅਰ ਸੂਬਾ ਸਰਹੱਦ ਵਿਚ ਤੇ ਦੇਸ਼ ਦੇ ਕੋਨਿਆਂ-ਕੋਨਿਆਂ ਵਿਚ ਬਰਪਾ (ਸ਼ੁਰੂ) ਹੋ ਗਈ, ਇਹ ਮਜ਼ਹਬ ਦੇ ਅਧਾਰ ਤੇ ਨਸਲੀ ਵੰਡ ਸੀ। ਲਕੀ ਮਰਵਤ ਨੂੰ ਛੱਡ ਜਿਸ ਨਾਲ ਮੇਰਾ ਲਗਾਉ, ਸਿਰਫ ਇਸ ਕਰਕੇ ਨਹੀਂ ਕਿ ਇਹ ਮੇਰੀ ਮਾਤਰੀ-ਭੂਮੀ ਸੀ, ਮੈਂ ਸਵੇਰੇ ਦਰਿਆ ਗੰਭੀਲੇ ਤੇ ਇਸ਼ਨਾਨ ਕਰਨ ਜਾਂਦਾ। ਇਸ ਦਰਿਆ ਦੇ ਦੋ ਨਾਮ ਸਨ, ਜਿੱਥੋਂ ਨਿਕਲਦਾ ਸੀ ਇਸ ਨੂੰ ਟੋਚੀ ਕਹਿੰਦੇ ਸਨ, ਸਾਡੇ ਸ਼ਹਿਰ ਤਕ ਪਹੁੰਚਦਿਆਂ-ਪਹੁੰਚਦਿਆਂ ਇਸਦਾ ਨਾਮ ਗੰਭੀਲਾ ਪੈ ਜਾਂਦਾ ਸੀ। ਅਗਾਂਹ ਚੱਲਕੇ ਇਹ ਮਾੜੀ ਇੰਡੇਸ ਕੋਲ ਦਰਿਆਏ ਸਿੰਧ ਵਿਚ ਪੈ ਜਾਂਦਾ ਸੀ, ਲੀਨ ਹੋ ਜਾਂਦਾ ਸੀ। ਇਸ ਵਿਚ ਸਵੇਰੇ ਇਸ਼ਨਾਨ ਕਰਕੇ ਤੇ ਬੈਠਕੇ ਥੋੜ੍ਹਾ ਜਿਹਾ ਨਿਤਨੇਮ ਕਰਨਾ। ਉਹ ਦਿਨ ਅਜੇ ਵੀ ਮੈਨੂੰ ਯਾਦ ਹਨ। ਘਰਾਂ ਵਿਚ ਹੈਂਡ ਪੰਪ (ਨਲਕਿਆਂ) ਦਾ ਪਾਣੀ ਹੁੰਦਾ ਸੀ। ਜੇ ਬਹੁਤੇ ਪਾਣੀ ਦੀ ਲੋੜ ਪਵੇ ਤਾਂ ਬੈਲਾਂ ਤੇ ਖੱਚਰਾਂ ਤੇ ਢੋਅ ਕੇ ਦਰਿਆ ਤੋਂ ਲਿਆਇਆ ਜਾਂਦਾ ਸੀ। ਬਹੁਤ ਸਾਰੇ ਲੋਕੀਂ ਦਰਿਆ ਤੇ ਹੀ ਇਸ਼ਨਾਨ ਕਰਨ ਚਲਿਆ ਜਾਇਆ ਕਰਦੇ ਸਨ। ਮੈਂ ਵੀ ਸਵੇਰੇ ਦਰਿਆ ਤੇ ਇਸ਼ਨਾਨ ਕਰਕੇ ਆਉਣਾ, ਚਾਹ ਪਾਣੀ ਪੀ, ਬਸਤਾ ਚੁੱਕ ਗੁਰਦੁਆਰੇ ਮੱਥਾ ਟੇਕ, ਥੋੜ੍ਹਾ ਨਿਤਨੇਮ ਕਰਕੇ ਖਾਲਸਾ ਪ੍ਰਾਇਮਰੀ ਸਕੂਲ ਪਹੁੰਚ ਜਾਣਾ ਅਤੇ ਉਥੋਂ ਦੇ ਹੈਡਮਾਸਟਰ ਸਨ ਸਤਿਕਾਰਯੋਗ ਭਾਈ ਪੈੜਾ ਸਿੰਘ ਜੀ। ਬੜੀ ਹੀ ਧਾਰਮਿਕ ਬਿਰਤੀ ਦੇ ਮਾਲਿਕ ਜਿਨ੍ਹਾਂ ਦਾ ਪਿਆਰ ਮੈਨੂੰ ਅਜੇ ਵੀ ਉਤਸ਼ਾਹਤ ਕਰਦਾ ਹੈ। ਹਾਈ ਸਕੂਲ ਵਿਚ ਵੀ ਮਿਲਿਆ ਹੋਇਆ ਪਿਆਰ, ਅਜੇ ਵੀ ਮੇਰੇ ਉਤਸ਼ਾਹ ਨੂੰ ਵਧਾਉਣ ਦਾ ਸਾਧਨ ਬਣਦਾ ਹੈ। ਪਰ ਬੰਦ ਹੋ ਗਿਆ ਹੈ। ਦੇਸ਼ ਛੱਡਣਾ ਪੈ ਗਿਆ। ਆਪਣੀ ਜਨਮ-ਭੂਮੀ ਤੋਂ ਚੱਲਣ ਲੱਗਿਆਂ ਖਿਆਲ ਸੀ, ਕਿ ਕੁਝ ਦਿਨਾਂ ਬਾਅਦ ਵਾਪਸ ਆ ਜਾਵਾਂਗੇ ਪਰ ਨਹੀਂ। ਫਿਰ ਮੁੜਨਾ ਮੁਸ਼ਕਿਲ ਹੋ ਗਿਆ। ਤਿੰਨ ਚਾਰ ਦਿਨਾਂ ਬਾਅਦ ਦਿੱਲੀ ਪਹੁੰਚੇ, ਦਿੱਲੀ ਤੋਂ ਸਾਨੂੰ ਟਰੇਨ ਵਿਚ ਬੈਠਾਇਆ ਅਤੇ ਅਲਵਰ ਭੇਜ ਦਿੱਤਾ ਗਿਆ। ਭਵਿੱਖ ਦੀ ਚਿੰਤਾ ਮਾਂ-ਬਾਪ ਨੂੰ ਤਾਂ ਸੀ ਪਰ ਮੈਨੂੰ ਬਹੁਤ ਜ਼ਿਆਦਾ ਸੀ। ਮੈਨੂੰ ਪੜ੍ਹਨ ਦਾ ਬੜਾ ਸ਼ੌਕ ਸੀ, ਲੇਕਿਨ ਇਥੇ ਜਦ ਪੜ੍ਹਨ ਲਈ ਗਏ, ਹਿੰਦੀ ਮੀਡੀਅਮ ਸੀ। ਅਸੀਂ ਜੋ ਸੂਬਾ ਸਰਹੱਦ ਵਿਚ ਪੜ੍ਹਦੇ ਸੀ ਉਹ ਸੀ ਉਰਦੂ, ਫ਼ਾਰਸੀ ਜੋ ਕਿ ਸੂਬਾ ਸਰਹੱਦ ਵਿਚ ਮੀਡੀਅਮ ਸੀ। ਲਿਹਾਜ਼ਾ ਪਹਿਲੀ ਕਲਾਸ ਵਿਚ ਬੈਠਾਏ ਗਏ। ਛੋਟੇ-ਛੋਟੇ

ਪੰਜ-ਪੰਜ, ਛੇ-ਛੇ ਸਾਲਾਂ ਦੇ ਬੱਚਿਆਂ ਨਾਲ, ਇਕ ਬਾਰ੍ਹਾਂ ਸਾਲ ਦਾ ਬੱਚਾ ਕਿਵੇਂ ਬੈਠੇ? ਪੰਜ ਦਸ ਦਿਨ ਹੀ ਮੈਂ ਗਿਆ ਹੋਵਾਂਗਾ ਦਿਲ ਟੁੱਟ ਗਿਆ। ਅਗੰਮੀ ਸੋਚਾਂ ਵਿਚ ਡੁੱਬ ਗਿਆ। ਜਦ ਕਈ ਦਿਨ ਮੈਂ ਪੜ੍ਹਨ ਨਾ ਗਿਆ ਅਤੇ ਮਾਂ ਨੇ ਪੁੱਛ ਲਿਆ—ਬੇਟਾ ! ਫਿਰ ਕੀ ਕਰੇਂਗਾ ? ਪਿਤਾ ਜੀ, ਜੋ ਮੇਰਾ ਵਿੱਦਿਆ ਵਿਚ, ਤਾਲੀਮ ਵਿਚ, ਮੇਰਾ ਸ਼ੌਕ ਦੇਖਦੇ ਸਨ। ਅੱਜ ਅੱਖਾਂ ਭਰਕੇ ਕਹਿਣ ਲੱਗੇ, ਬੇਟੇ ਇਥੋਂ ਦੇ ਸਕੂਲ ਤੇਰੇ ਸ਼ੌਕ ਦੇ ਮੁਤਾਬਿਕ ਨਹੀਂ ਹਨ। ਇਥੇ ਹਿੰਦੀ ਮੀਡੀਅਮ ਹੈ। ਤੇਰਾ ਦਿਲ ਟੁੱਟ ਗਿਆ ਹੈ, ਤੂੰ ਫਿਰ ਕੀ ਕਰੇਂਗਾ? ਮੈਂ ਕਿਹਾ ਬਾਪੂ ਜੀ ਜੋ ਅਨਪੜ੍ਹ ਰਹਿ ਜਾਂਦੇ ਹਨ, ਕੀ ਪਰਮਾਤਮਾ ਉਨ੍ਹਾਂ ਨੂੰ ਰੋਜ਼ੀ ਨਹੀਂ ਦਿੰਦਾ ? ਇਤਨੀ ਗੱਲ ਸੁਣਕੇ, ਉਨ੍ਹਾਂ ਦੀਆਂ ਅੱਖਾਂ ਭਰ ਆਈਆਂ। ਕਹਿਣ ਲੱਗੇ ਤੇਰਾ ਦਿਲ ਤੋੜਕੇ ਮੈਂ ਤੈਨੂੰ ਕੁਝ ਨਹੀਂ ਆਖਾਂਗਾ। ਇਕਲੌਤਾ ਲੜਕਾ ਹੋਣ ਕਰਕੇ, ਮਾਂ ਬਾਪ ਦੇ ਪਿਆਰ ਦੀ ਧਾਰਾ ਦਾ, ਹਰ ਵਕਤ ਮੈਂ ਕੇਂਦਰ ਬਣਿਆ ਹੋਇਆ ਸੀ। ਲੇਕਿਨ ਇਥੇ ਅਤਿ ਦੀ ਮੁਫ਼ਲਸੀ (ਗਰੀਬੀ) ਨੇ ਦਾਮਨ ਪਕੜ ਲਿਆ। ਮੇਰੇ ਪਿਤਾ ਜੀ ਇਕ ਰਾਸ਼ਨ ਡਿਪੂ ਤੇ ਮੁਲਾਜ਼ਮ ਹੋ ਗਏ। ਉਥੇ ਮਿੱਟੀ ਦਾ ਤੇਲ ਤੇ ਹੋਰ ਵਸਤੂਆਂ, ਜੋ ਰਾਸ਼ਨ ਕਾਰਡ ਤੇ ਦਿੱਤੀਆਂ ਜਾਂਦੀਆਂ ਸਨ, ਦੇਣ ਲੱਗ ਪਏ। ਤੀਹ ਰੁਪਏ ਮਹੀਨਾ ਉਨ੍ਹਾਂ ਦੀ ਤਨਖਾਹ ਰੱਖੀ ਗਈ। ਕਾਫੀ ਦਿਨ ਵੇਹਲੇ ਭਰਮਣ ਕਰਦਿਆਂ ਇਕ ਪੌਂਟਰੀ ਫੈਕਟਰੀ ਵਿਚ, ਜਿਸ ਵਿਚ ਗਲੇਜ਼ਡ ਭਾਂਡੇ ਬਣਦੇ ਸਨ, ਪਿਆਲੇ ਇਤਿਆਦਕ ਉਥੇ ਪੈਕਿੰਗ ਕਰਨ ਲਈ ਬੱਚਿਆਂ ਦੀ ਲੋੜ ਪਈ। ਉਨ੍ਹਾਂ ਨੇ ਭਰਤੀ ਸ਼ੁਰੂ ਕੀਤੀ। ਮੈਂ ਵੀ ਚਲਿਆ ਗਿਆ। ਮੈਨੂੰ ਵੀ ਰੱਖ ਲਿਆ ਗਿਆ। ਵੀਹ ਰੁਪਏ ਮਹੀਨਾ ਤਨਖਾਹ ਨਿਯੁਕਤ ਕੀਤੀ ਗਈ। ਦੂਜੇ ਦਿਨ ਅੱਠ ਵਜੇ ਕੰਮ ਤੇ ਪਹੁੰਚਣਾ ਸੀ। ਜਦ ਮੈਂ ਸੱਤ ਵਜੇ ਤਿਆਰ ਹੋਇਆ, ਤਾਂ ਮਾਂ ਨੂੰ ਆਖਿਆ, ਦੋ ਫੁਲਕੇ ਮੈਨੂੰ ਨਾਲ ਲਈ ਦੇ ਦਿਉ, ਮੈਂ ਕੰਮ ਕਰਨ ਜਾਣਾ ਹੈ। ਮਾਂ ਦੀ ਚੀਖ ਨਿਕਲ ਗਈ। ਕੀ ? ਤੂੰ ਕੰਮ ਕਰਨ ਵਾਸਤੇ ਜਾਣਾ ਹੈ ? ਮੈਂ ਕਿਹਾ ਹਾਂ। ਮਾਂ, ਮੈਂ ਕੰਮ ਕਰਨ ਜਾਣਾ ਹੈ। ਪਿਤਾ ਨੇ ਵੀ ਸੀਨੇ ਨਾਲ ਲਗਾ ਲਿਆ, ਭੈਣ ਸੁਜਾਨ ਕੌਰ ਦੀਆਂ ਵੀ ਅੱਖਾਂ ਭਰ ਆਈਆਂ। ਕੁਝ ਭਿੰਡੀਆਂ ਦੀ ਸਬਜ਼ੀ ਪਈ ਸੀ। ਦੋ ਪਰਸ਼ਾਦੇ ਜਲਦੀ-ਜਲਦੀ ਵਿਚ ਬਣਾ ਕੇ, ਮੈਂ ਰੁਮਾਲ ਵਿਚ ਬੰਨ੍ਹ ਕੇ ਫੈਕਟਰੀ ਜੋ ਇਕ ਮੀਲ ਦੀ ਦੂਰੀ ਤੇ ਸੀ, ਪੈਦਲ ਪਹੁੰਚਿਆ। ਸਾਰੀ ਲੇਬਰ ਪੈਦਲ ਹੀ ਪਹੁੰਚਦੀ ਸੀ। ਕਿਸੇ-ਕਿਸੇ ਵੱਡੇ ਔਹਦੇ ਵਾਲੇ ਕੋਲ ਸਾਈਕਲ ਹੁੰਦੀ ਸੀ। ਬਾਕੀ ਸਭ ਪੈਦਲ ਪਹੁੰਚਦੇ ਸਨ। ਮੈਂ ਵੀ ਪਹੁੰਚ ਕੇ ਰੋਜ਼ ਕੰਮ ਕਰਨ ਲੱਗ ਪਿਆ, ਪਰ ਇਹ ਕੰਮ ਮੈਂ ਬੇਚੈਨੀ ਨਾਲ ਕਰਦਾ ਸੀ। ਮਨ ਉਥੇ ਨਹੀਂ ਸੀ ਰਹਿੰਦਾ। ਹੱਥ ਕੰਮ ਕਰਦੇ ਰਹਿੰਦੇ ਸਨ, ਦਿਲ ਦੀ ਉਮੰਗ ਤੜਪਨ ਉਡਾਰੀਆਂ ਖਾਂਦੀ ਰਹਿੰਦੀ ਸੀ। ਪਿਆਸੀਆਂ ਅੱਖਾਂ ਈਸ਼ਵਰ ਅੱਗੇ ਫਰਿਆਦ ਕਰਦੀਆਂ ਸਨ। ਪ੍ਰਭੂ ਮੇਰਾ ਭਵਿੱਖ ਕੀ ਹੋਵੇਗਾ ? ਕੀ ਮੈਂ ਭਾਂਡੇ ਪੈਕਿੰਗ ਕਰਦਿਆਂ ਸਾਰਾ ਜੀਵਨ ਬਤੀਤ ਕਰ ਦਿਆਂਗਾ ? ਕੰਮ ਇਸ ਤਰੀਕੇ ਨਾਲ ਕਦੀ ਕੀਤਾ ਹੀ ਨਹੀਂ ਸੀ। ਬਾਕੀ ਦੇ ਰਿਫਿਊਜੀ (Refugee) ਬੱਚਿਆਂ ਨੂੰ ਦੇਖਕੇ ਮੈਨੂੰ ਵੀ ਉਤਸ਼ਾਹ ਮਿਲ ਗਿਆ। ਕਿਉਂਕਿ ਚਾਲੀ

ਪੰਜਾਹ ਬੱਚੇ ਹੋਰ ਵੀ ਸਨ, ਜੋ ਮੇਰੀ ਹੀ ਤਰ੍ਹਾਂ ਲੁੱਟੇ-ਪੁੱਟੇ ਆਏ ਸਨ। ਉਨ੍ਹਾਂ ਦੇ ਮਾਂ ਬਾਪ ਸਮਰੱਥਾ ਨਹੀਂ ਰੱਖਦੇ ਸਨ। ਪਰ ਮੈਂ ਸਿਰਫ ਤਿੰਨ ਮਹੀਨੇ ਹੀ ਕੰਮ ਕਰ ਸਕਿਆ। ਮਨ ਨਾ ਲੱਗਿਆ। ਮਹੀਨੇ ਬਾਅਦ ਮੈਨੂੰ ਵੀਹ ਰੁਪਏ ਮਿਲੇ। ਮੈਂ ਘਰ ਆ ਕੇ ਪਕੜਾਏ।

## ਜਵਾਨੀ

ਇਕ ਦਫ਼ਤਰ ਵਿਚ ਜਦ ਨੌਕਰੀਆਂ ਨਿਕਲੀਆਂ। ਦੇਸ਼ ਦੀ ਵੰਡ ਤੋਂ ਬਾਅਦ, ਨਵੇਂ-ਨਵੇਂ ਦਫਤਰਾਂ ਵਿਚ, ਰਿਫਿਊਜੀ ਬੱਚਿਆਂ ਨੂੰ ਪਹਿਲ ਦਿੱਤੀ ਜਾਣ ਲੱਗੀ ਸੀ। ਮੇਰੇ ਕੋਲੋਂ ਪੁੱਛਿਆ ਗਿਆ ਕਿ ਕਿਤਨੀ ਜਮਾਤ ਤਕ ਪੜ੍ਹਿਆ ਹੈਂ। ਮੈਂ ਕਿਹਾ, ਕਿ ਮੈਂ ਤਾਂ ਦਸਵੀਂ ਵੀ ਪਾਸ ਨਹੀਂ ਕੀਤੀ। ਕਹਿਣ ਲੱਗੇ ਤੈਨੂੰ ਫਿਰ ਕਲਰਕੀ (clerical job) ਤਾਂ ਮਿਲ ਨਹੀਂ ਸਕਦੀ। ਤੇਰੀ ਉਮਰ ਵੀ ਬਹੁਤ ਛੋਟੀ ਹੈ। ਕਿਉਂਕਿ ਤੂੰ ਰਿਫਿਊਜੀ ਹੈਂ ਤੇ ਸਾਨੂੰ ਸੈਂਟਰ ਵੱਲੋਂ ਹਦਾਇਤਾਂ ਨੇ ਕਿ ਰਿਫਿਊਜੀ ਬੱਚਿਆਂ ਵਿਚ ਕਿਸੇ ਪ੍ਰਕਾਰ ਦੀਆਂ ਖਾਮੀਆਂ ਵੀ ਹੋਣ, ਰੱਖ ਲਉ, ਨੌਕਰੀ ਜ਼ਰੂਰ ਦਿਉ। ਮੈਨੂੰ ਕਹਿਣ ਲੱਗੇ ਤੈਨੂੰ ਅਸੀਂ ਚਪੜਾਸੀ ਰੱਖ ਸਕਦੇ ਹਾਂ। ਸਿਰਫ ਗੇਟ ਤੇ ਬੈਠੇ ਰਹਿਣਾ ਹੈ। ਕੁਝ ਮਹੀਨੇ ਮੈਂ ਇਹ ਵੀ ਕਰਕੇ ਦੇਖ ਲਿਆ। ਬੈਠਾ ਤਾਂ ਮੈਂ ਗੇਟ ਤੇ ਰਹਿੰਦਾ ਸੀ ਪਰ ਮਨ ਕਿਸੇ ਐਸੇ ਦੁਆਰ ਦੀ ਖੋਜ ਵਿਚ ਰਹਿੰਦਾ ਸੀ, ਜਿੱਥੋਂ ਮੈਨੂੰ ਜੀਵਨ ਦਾ ਲਕਸ਼ ਲੱਭ ਪਵੇ। ਜਦ ਇਕ ਦਰ ਤੇ ਮੈਂ ਬੈਠਾ ਹੁੰਦਾ ਸੀ, ਮਨ ਕਿਸੇ ਦੂਜੇ ਦਰ ਦੀ ਤਲਾਸ਼ ਵਿਚ ਹੁੰਦਾ ਸੀ, ਜਿੱਥੋਂ ਮੈਨੂੰ ਜੀਵਨ ਦਾ ਲਕਸ਼ ਲੱਭ ਪਵੇ। ਆਖ਼ਿਰ ਇੱਥੋਂ ਵੀ ਮੈਂ ਕੰਮ ਛੱਡ ਦਿੱਤਾ। ਰੇਲਵੇ ਵਿਚ ਨੌਕਰੀਆਂ ਨਿਕਲੀਆਂ। ਪਿਤਾ ਜੀ ਕਹਿਣ ਲੱਗੇ, ਬੇਟਾ ਤੂੰ ਦਸਵੀਂ ਵੀ ਪਾਸ ਨਹੀਂ ਕੀਤੀ। ਤੇਰੀ ਉਮੰਗ ਦੇ ਮੁਤਾਬਿਕ ਰੇਲਵੇ ਦੇ ਵਿਚ ਕੰਮ ਨਹੀਂ ਮਿਲੇਗਾ, ਫਿਰ ਤੂੰ ਉਥੋਂ ਵੀ ਛੱਡ ਆਏਂਗਾ। ਭਰਤੀ ਹੋ ਰਹੀ ਸੀ। ਪਤਾ ਲੱਗਾ ਕਿ ਪੰਜ ਸਾਲ ਟਰੇਨਿੰਗ ਦਿੱਤੀ ਜਾਵੇਗੀ, ਫਿਰ ਉਨ੍ਹਾਂ ਨੂੰ ਇੰਜਨ ਦਾ ਡਰਾਈਵਰ ਬਣਾਇਆ ਜਾਵੇਗਾ। ਇਹ ਸ਼ੌਕ ਜਾਗਿਆ। ਸ਼ਾਇਦ ਰੇਲਵੇ ਵਿਚ ਇੰਜਨ ਦੇ ਡਰਾਈਵਰ ਦੀ ਨੌਕਰੀ ਮਿਲ ਜਾਏ ਅਤੇ ਇਸੇ ਵਿਚ ਜੀਵਨ ਬਤੀਤ ਹੋ ਜਾਏ। ਭਰਤੀ ਹੁੰਦੇ ਹਾਂ। ਮੈਂ ਰੇਲਵੇ ਵਿਚ ਭਰਤੀ ਹੋ ਗਿਆ। ਕੋਟਾਹ ਤੋਂ ਲੈ ਕੇ ਮੋਲਕ ਤਕ, ਇਕ ਸ਼ੰਟਿੰਗ ਇੰਜਨ (Shunting Engine) ਛੋਟਾ ਜਿਹਾ, ਜੋ ਪਾਣੀ ਦੇ ਸੱਤ-ਅੱਠ ਟੈਂਕਰ ਭਰ ਕੇ ਕੋਟਾਹ ਤੋਂ ਚੱਲਦਾ ਸੀ। ਰਸਤੇ ਵਿਚ ਰੋਡ-ਸਾਈਡ ਦੇ ਨਿੱਕੇ-ਨਿੱਕੇ ਇਹ ਸੱਤ-ਅੱਠ ਸਟੇਸ਼ਨਾਂ ਤੇ ਪਾਣੀ ਦੇ ਟੈਂਕਰ ਛੱਡ ਕੇ ਅਤੇ ਇਕ ਦਿਨ ਪਹਿਲੇ ਦੇ ਛੱਡੇ ਖਾਲੀ ਟੈਂਕਰਾਂ ਨੂੰ ਨਾਲ ਜੋੜ ਕੇ ਸਵੇਰੇ ਦੇ ਨਿਕਲੇ ਸ਼ਾਮ ਨੂੰ ਕਦੀ ਸੱਤ-ਅੱਠ, ਕਦੀ ਦਸ-ਗਿਆਰਾਂ ਵਜੇ ਵਾਪਸ ਆਉਂਦੇ ਹੁੰਦੇ ਸੀ। ਡਰਾਈਵਰ ਯਹੂਦੀ ਸੀ, ਫਾਇਰਮੈਨ ਇਕ ਰਾਜਸਥਾਨੀ ਸੀ, ਦੂਸਰਾ ਫਾਇਰਮੈਨ ਯੂ.ਪੀ. ਪ੍ਰਾਂਤ ਦਾ ਸੀ। ਤਿੰਨਾਂ ਦੀ ਮੇਰੇ ਨਾਲ ਬਹੁਤ ਹਮਦਰਦੀ ਸੀ। ਜਦ ਮੈਂ ਦੱਸਿਆ ਕਿ ਅਸੀਂ ਪਾਕਿਸਤਾਨ ਵਿਚੋਂ ਬਰਬਾਦ ਹੋ ਕੇ ਆਏ ਹਾਂ। ਯਹੂਦੀ ਡਰਾਈਵਰ ਜੋ ਸੀ, ਉਸਦੀ ਸੰਤਾਨ ਨਾ ਹੋਣ ਕਰਕੇ,

ਮੈਨੂੰ ਪੁੱਤਰ ਦੀ ਤਰ੍ਹਾਂ ਪਿਆਰ ਦਿੰਦਾ ਸੀ ਅਤੇ ਇੰਜਨ ਦੇ ਸਾਰੇ ਗੁਰ ਸਮਝਾਉਂਦਾ ਸੀ। ਕਦੀ-ਕਦੀ ਉਹ ਮੈਨੂੰ ਡਰਾਈਵਰ ਦੀ ਸੀਟ ਤੇ ਬੈਠਾ ਦਿੰਦਾ ਸੀ। ਮੈਂ ਅੱਠ-ਦਸ ਮੀਲ ਇੰਜਨ ਚਲਾ ਲੈਂਦਾ ਸੀ। ਐਕਸੀਲੇਟਰ ਹੱਥ ਨਾਲ ਇਕ ਦਫ਼ਾ ਉਚਾ ਕਰਨਾ ਹੁੰਦਾ ਹੈ, ਬਾਕੀ ਤਾਂ ਇੰਜਨ ਆਪੇ ਹੀ ਚੱਲਦਾ ਰਹਿੰਦਾ ਹੈ। ਛੋਟਾ ਇੰਜਨ ਸੀ ਉਸਦੇ ਪਿੱਛੇ ਪੰਜ ਸੱਤ ਪਾਣੀ ਦੇ ਟੈਂਕਰ ਹੁੰਦੇ ਸਨ। ਕਈ ਦਫਾ ਮੈਂ ਬਹੁਤ ਥੱਕ ਟੁੱਟ ਜਾਂਦਾ ਸੀ। ਕਿਉਂਕਿ ਸਵੇਰੇ ਦਾ ਗਿਆ ਹੋਇਆ ਸ਼ਾਮ ਨੂੰ ਵਾਪਸ ਆਉਂਦਾ ਸੀ। ਡਰਾਈਵਰ ਤੇ ਦੋਨੋਂ ਫਾਇਰਮੈਨ ਸੱਜਣ ਰੋਟੀ ਦੇ ਟਿਫ਼ਨ ਨਾਲ ਲਿਆਉਂਦੇ ਸਨ। ਉਹ ਪਰਿਵਾਰਾਂ ਵਾਲੇ ਸਨ। ਘਰ ਵਾਲੇ ਉਨ੍ਹਾਂ ਨੂੰ ਰੋਟੀ ਬਣਾ ਕੇ ਦਿੰਦੇ ਸਨ। ਮੇਰੇ ਕੋਲ ਇਸ ਤਰ੍ਹਾਂ ਦਾ ਕੋਈ ਸਾਮਾਨ ਜਾਂ ਪ੍ਰਬੰਧ ਨਹੀਂ ਸੀ। ਸਟੇਸ਼ਨ ਤੇ ਇਕ ਛੋਟੀ ਜਿਹੀ ਥਾਂ ਰਹਿਣ ਲਈ ਮਿਲੀ ਹੋਈ ਸੀ। ਕਦੀ ਰੋਟੀ ਬਣਾ ਕੇ ਦੇਖੀ ਨਹੀਂ ਸੀ। 1947 ਵਿਚ ਰੇਲਵੇ ਸਟੇਸ਼ਨਾਂ ਤੇ ਇਸ ਤਰ੍ਹਾਂ ਦੇ ਹੋਟਲ ਜਾਂ ਰੈਸਟੋਰੈਂਟ ਨਹੀਂ ਸਨ ਜੋ ਅੱਜ ਅਸੀਂ ਦੇਖਦੇ ਹਾਂ। ਮੈਂ ਕਈ ਦਫ਼ਾ ਰਾਤ ਨੂੰ ਸ਼ਹਿਰ ਦੇ ਹੋਟਲ ਤੇ ਜਾ ਕੇ ਚਾਰ ਫੁਲਕੇ ਤੇ ਦਾਲ ਲੈ ਆਉਂਦਾ ਸੀ ਤੇ ਖਾ ਲੈਂਦਾ ਸੀ। ਇਕ ਅੱਧ ਜੋ ਬਚ ਜਾਂਦਾ ਸੀ ਮੈਂ ਨਾਲ ਲੈ ਜਾਂਦਾ ਸੀ। ਮੈਨੂੰ ਸਬਜ਼ੀ ਜਾਂ ਦਾਲ ਡਰਾਈਵਰ ਜਾਂ ਫਾਇਰਮੈਨ ਦੇ ਦੇਂਦੇ ਸਨ। ਮੈਂ ਉਹ ਇਕ ਫੁਲਕਾ ਖਾ ਲੈਂਦਾ ਸੀ। ਸ਼ਾਮੀ ਫਿਰ ਥੱਕਿਆ-ਟੁੱਟਿਆ ਆਉਂਦਾ। ਮੂੰਹ ਹੱਥ ਧੋਕੇ ਗੁਰਦੁਆਰੇ ਦਾ ਰੁਖ ਕਰਨਾ ਅਤੇ ਥੋੜੀ ਦੂਰ ਸ਼ਹਿਰ ਦੇ ਹੋਟਲ ਤੋਂ ਦੋ ਜਾਂ ਤਿੰਨ ਫੁਲਕੇ ਖਾ ਲੈਣੇ, ਇਕ-ਦੋ ਫੁਲਕੇ ਨਾਲ ਲੈ ਆਉਣੇ। ਇਹ ਮੇਰਾ ਰੋਜ਼ ਦਾ ਨਿਯਮ ਬਣ ਗਿਆ ਸੀ ਪਰ ਮੈਂ ਇਥੇ ਵੀ ਪੰਜ-ਛੇ ਮਹੀਨੇ ਤੋਂ ਜ਼ਿਆਦਾ ਨਾ ਰਹਿ ਸਕਿਆ। ਵਿਆਕੁਲ ਦਿਲ ਨੇ, ਵਿਆਕੁਲ ਹੀ ਰੱਖਿਆ। ਭਾਵੁਕ ਮਨ ਨੇ ਭਾਵਨਾਵਾਂ ਨੂੰ ਸੱਟ ਵੱਜਦੀ ਦੇਖੀ ਤਾਂ ਮੈਂ ਅਗੰਮੀ ਸੋਚਾਂ ਵਿਚ ਪੈ, ਬਿਨਾਂ ਅਸਤੀਫਾ ਦਿੱਤਿਆਂ, ਬਿਨਾਂ ਦੱਸਿਆਂ, ਵਾਪਸ ਅਲਵਰ ਆ ਗਿਆ। ਮੇਰੇ ਪਿਤਾ ਜੀ ਨੇ ਕਿਹਾ, ਮੈਂ ਤੈਨੂੰ ਪਹਿਲੇ ਹੀ ਕਿਹਾ ਸੀ ਤੂੰ ਕੰਮ ਨਹੀਂ ਕਰ ਸਕੇਂਗਾ। ਮੈਂ ਕਿਹਾ ਮੇਰੇ ਕੋਲੋਂ ਕੋਈ ਭਾਰਾ ਕੰਮ ਨਹੀਂ ਲੈਂਦੇ ਸਨ। ਮੈਨੂੰ ਪਿਆਰ ਨਾਲ ਕੰਮ ਸਿਖਾਉਂਦੇ ਸਨ। ਮੈਂ ਕਿਹਾ ਮੇਰਾ ਮਨ ਕੰਮ ਵਿਚ ਨਹੀਂ ਲੱਗਦਾ ਸੀ। ਪੰਜ ਦਸ ਦਿਨ ਘਰ ਰਹਿਣ ਤੋਂ ਬਾਅਦ ਇਕ ਦਿਨ ਪਿਤਾ ਜੀ ਨੇ ਜ਼ਰਾ ਸਖਤ ਲਹਿਜੇ ਵਿਚ ਕਹਿ ਦਿੱਤਾ, ਕਿ, ਕੀ ਫਿਰ ਬੱਕਰੀਆਂ ਖੋਤੇ ਚਾਰੇਂਗਾ? ਚੰਗੀ ਭਲੀ ਰੇਲਵੇ ਦੀ ਨੌਕਰੀ ਤੇ ਗਿਆ ਸੀ, ਛੱਡ ਆਇਆ ਹੈਂ। ਪੜ੍ਹਾਈ ਤੂੰ ਕਰਦਾ ਨਹੀਂ, ਫਿਰ ਕੀ ਖੋਤੇ ਚਾਰੇਂਗਾ?

ਅੱਜ ਤਕ ਮੈਂ ਆਪਣੇ ਪਿਤਾ ਜੀ ਤੋਂ ਇਸ ਤਰ੍ਹਾਂ ਦੇ ਬੋਲ ਕਦੀ ਸੁਣੇ ਨਹੀਂ ਸਨ। ਇਕਲੌਤਾ ਲੜਕਾ ਹੋਣ ਕਰਕੇ, ਘਰ ਵਿਚ ਪਿਆਰ ਦਾ ਕੇਂਦਰ ਬਣਿਆ ਹੋਇਆ ਸੀ। ਸਾਰੀ ਰਾਤ ਕਦੀ ਅੱਖਾਂ ਰੋਂਦੀਆਂ ਸਨ, ਕਦੀ ਦਿਲ ਰੋਂਦਾ ਸੀ। ਮੈਂ ਸੌਂ ਨਾ ਸਕਿਆ। ਇਕ ਦਿਨ ਅੱਧੀ ਰਾਤ ਹੀ ਸੀ। ਸੁੱਤੀ ਹੋਈ ਭੈਣ ਇਕ ਕਮਰੇ ਵਿਚ, (ਜੋ ਸਾਨੂੰ ਮਕਾਨ ਕਲੇਮ (Claim) ਵਿਚ ਮਿਲਿਆ ਹੋਇਆ ਸੀ) ਅਤੇ ਸੁੱਤੀ ਹੋਈ ਮਾਂ ਤੇ ਪਿਤਾ, ਇਨ੍ਹਾਂ ਦੇ ਪੈਰਾਂ

ਤੇ ਮੱਥਾ ਟੇਕ ਮੈਨੂੰ ਪਤਾ ਸੀ ਬਹੁਤ ਰੋਣਗੇ, ਪਰ ਮੈਂ ਕੀ ਕਰਾਂ, ਮੈਂ ਵੀ ਤਾਂ ਰੋ ਰਿਹਾ ਸੀ— ਮੈਂ ਵੀ ਤਾਂ ਦੁਖੀ ਸੀ। ਇਤਨੀ ਮਾਨਸਿਕ ਪੀੜਾ, ਛੋਟੀ ਜਿਹੀ ਉਮਰ ਵਿਚ ਜਿਸਨੇ ਮੈਨੂੰ ਬੇ-ਹਾਲ ਕਰ ਦਿੱਤਾ ਸੀ। ਮੈਨੂੰ ਇਹ ਵੀ ਪਤਾ ਸੀ ਕਿ ਮੇਰੇ ਤੋਂ ਸਦਕੇ ਜਾਣ ਵਾਲਾ ਪਿਤਾ ਬਹੁਤ ਤੜਪੇਗਾ, ਮੇਰੇ ਤੋਂ ਕੁਰਬਾਨ ਜਾਣ ਵਾਲੀ ਮਾਂ ਬਹੁਤ ਰੋਏਗੀ। ਇਕੋ-ਇਕ ਭਰਾ ਤੇ ਮਾਣ ਕਰਨ ਵਾਲੀ ਭੈਣ ਨਿਮਾਣੀ ਹੋ ਜਾਏਗੀ। ਪਰ ਮੈਂ ਤਰਾਜੂ ਦੇ ਦੋ ਪੱਲੜਿਆਂ ਤੇ ਕਦੀ ਮਾਂ-ਬਾਪ ਦੀ ਪੀੜਾ ਅਤੇ ਕਦੀ ਆਪਣੀ ਵਿਆਕੁਲਤਾ ਤੋਲਦਾ ਰਿਹਾ ਅਤੇ ਮੇਰੀ ਵਿਆਕੁਲਤਾ ਦੀ ਪੀੜਾ ਦਾ ਹੀ ਪੱਲੜਾ ਭਾਰੀ ਰਿਹਾ। ਮੈਂ ਸੁੱਤਿਆਂ ਨੂੰ ਛੱਡਕੇ ਚੱਲ ਪਿਆ।

ਅੰਮ੍ਰਿਤ ਵੇਲੇ ਇਕ ਟਰੇਨ ਦਿੱਲੀ ਨੂੰ ਜਾਂਦੀ ਸੀ। ਪੈਸੰਜਰ ਗੱਡੀ ਵਿਚ ਮੈਂ ਬੈਠ ਗਿਆ। ਛੇ ਸੱਤ ਘੰਟਿਆਂ ਬਾਅਦ ਦਿੱਲੀ ਪਹੁੰਚਿਆ। ਗੁਰਦੁਆਰਾ ਸੀਸ ਗੰਜ ਸਾਹਿਬ ਮੱਥਾ ਟੇਕਿਆ। ਤਿਆਗੀ ਬੈਰਾਗੀ ਸਤਿਗੁਰੂ, ਗੁਰੂ ਤੇਗ ਬਹਾਦਰ ਸਾਹਿਬ ਜੀ ਅੱਗੇ ਮੈਂ ਆਪਣਾ ਰੋਣਾ ਰੱਖਿਆ। ਮੇਰੀ ਜੇਬ ਵਿਚ ਕੁੱਲ 12 ਰੁਪਏ ਸਨ, ਹੋਰ ਕੁਝ ਨਹੀਂ ਸੀ। ਤਿੰਨ ਰੁਪਏ ਦੀ ਮੈਂ ਟਿਕਟ ਲਈ, ਭਰਤਪੁਰ ਉਤਰਿਆ, ਗੁਰਦੁਆਰੇ ਗਿਆ। ਉਥੋਂ ਦਾ ਇਕ ਬਜ਼ੁਰਗ ਗ੍ਰੰਥੀ, ਰਸਿਕ ਪੁਰਸ਼, ਹਰ ਵੇਲੇ ਰਸਨਾ ਤੋਂ ਸਤਿਨਾਮ-ਵਾਹਿਗੁਰੂ ਉਚਾਰਨ ਕਰਨ ਵਾਲਾ। ਮੈਂ ਉਨ੍ਹਾਂ ਦੇ ਪੈਰੀਂ ਪਿਆ ਅਤੇ ਮੈਂ ਆਖਿਆ ਬਾਬਾ ਜੀ ਮੈਂ ਤਿੰਨ-ਚਾਰ ਦਿਨ ਇਥੇ ਰਹਿਣਾ ਹੈ। ਕਹਿਣ ਲੱਗੇ, ਰਹੋ। ਰਾਤ ਪੈਣ ਲੱਗੀ। ਹਲਕਾ ਜਿਹਾ, ਥੋੜ੍ਹਾ ਜਿਹਾ ਸਤਿਸੰਗ ਹੁੰਦਾ ਸੀ। ਉਹ ਗ੍ਰੰਥੀ ਸਿੰਘ ਪਾਠ ਕਰ ਲੈਂਦਾ ਸੀ। ਇਕ ਸ਼ਬਦ ਪੜ੍ਹਿਆ, ਮਹਾਰਾਜ ਜੀ ਦਾ ਸੁਖ ਆਸਣ ਕੀਤਾ, ਕੀਰਤਨ ਸੋਹਿਲੇ ਜੀ ਦਾ ਪਾਠ ਹੋਇਆ, ਸਮਾਪਤੀ ਹੋਈ। ਗ੍ਰੰਥੀ ਸਿੰਘ ਆਪਣੇ ਘਰ ਨੂੰ ਜਾਣ ਲੱਗਿਆਂ ਮੈਨੂੰ ਕਹਿਣ ਲੱਗਾ, ਕਾਕਾ ਤੂੰ ਕੁਝ ਲੰਗਰ ਪਾਣੀ ਛਕਿਆ ਹੈ? ਮੈਂ ਕਿਹਾ, ਨਹੀਂ। ਆਇਆ ਕਿੱਥੋਂ ਹੈਂ? ਮੈਂ ਕਿਹਾ, ਦਿੱਲੀ ਤੋਂ ਆਇਆ ਹਾਂ। ਮੇਰੇ ਹੋਂਠ ਤੇ ਚੇਹਰੇ ਨੂੰ ਦੇਖਕੇ ਕਹਿਣ ਲੱਗਾ, ਲੱਗਦਾ ਹੈ ਤੂੰ ਕੁਝ ਸਵੇਰੇ ਦਾ ਹੀ ਨਹੀਂ ਖਾਧਾ। ਮੈਂ ਕਿਹਾ ਹਾਂ, ਕੁਝ ਨਹੀਂ ਖਾਧਾ। ਉਸ ਗੁਰਦੁਆਰੇ ਕੋਈ ਇਕ ਅੱਧਾ ਮੁਸਾਫ਼ਿਰ ਆ ਜਾਂਦਾ ਤਾਂ ਲੰਗਰ ਬਣ ਜਾਂਦਾ ਸੀ, ਨਹੀਂ ਤਾਂ ਨਹੀਂ ਬਣਦਾ ਸੀ। ਉਸ ਦਿਨ ਹੋਰ ਕੋਈ ਮੁਸਾਫ਼ਿਰ ਨਹੀਂ ਸੀ ਆਇਆ। ਲਾਂਗਰੀ ਸਿੰਘ ਦੀ ਨਿਗਾਹ ਵਿਚ ਮੈਂ ਨਹੀਂ ਆਇਆ। ਬਾਬੇ ਨੇ ਜੋ ਚਾਰ ਪਰਸ਼ਾਦੇ ਰੱਖੇ ਹੋਏ ਸਨ ਲੰਗਰ ਵਿਚੋਂ, ਕਿਉਂਕਿ ਬਾਬਾ ਜੀ ਇਕੱਲੇ ਹੀ ਰਹਿੰਦੇ ਸਨ। ਦੋ ਪਰਸ਼ਾਦੇ ਮੈਨੂੰ ਦਿੱਤੇ ਉੱਪਰ ਸਬਜ਼ੀ ਰੱਖੀ। ਮੈਂ ਖਾ ਕੇ ਸੌਂ ਗਿਆ। ਅੰਮ੍ਰਿਤ ਵੇਲੇ ਉਠਿਆ, ਇਸ਼ਨਾਨ ਕੀਤਾ। ਗੁਰੂ ਅੱਗੇ ਜੋਦੜੀ ਕੀਤੀ, ਦਾਤਾ, ਮੇਰਾ ਭਵਿੱਖ ਕੀ ਹੈ ? ਜਾਂ ਤਾਂ ਮੈਨੂੰ ਕਿਸੇ ਢੰਗ ਦਾ ਕੰਮ-ਕਾਜ ਮਿਲੇ, ਪਰ ਇਤਨਾ ਮੈਨੂੰ ਪਤਾ ਸੀ ਕਿ ਮੈਂ ਜੋ ਕੁਝ ਮੰਗ ਰਿਹਾ ਹਾਂ, ਗਲਤ ਮੰਗ ਰਿਹਾ ਹਾਂ। ਮੇਰਾ ਮਨ ਕਿਤੇ ਵੀ ਲੱਗਣਾ ਨਹੀਂ ਸੀ। ਮੈਂ ਕਿਹਾ ਹੇ ਪ੍ਰਭੂ ! ਮੈਨੂੰ ਆਪਣੇ ਚਰਨਾਂ ਨਾਲ ਜੋੜ। ਮੈਂ ਜਦ ਤਿੰਨ ਦਿਨ ਰਿਹਾ, ਬਾਬਾ ਗ੍ਰੰਥੀ ਜੀ ਕਹਿਣ ਲੱਗੇ ਬੇਟਾ,

ਮੁਸਾਫ਼ਿਰ ਇਥੇ ਤਿੰਨ ਦਿਨ ਰਹਿ ਸਕਦੇ ਹਨ। ਹੋਰ ਅਗਰ ਰਹਿਣਾ ਹੈ ਤਾਂ ਅੱਜ ਜਦ ਪ੍ਰਧਾਨ ਸਾਹਿਬ ਸ਼ਾਮ ਨੂੰ ਆਉਣਗੇ, ਉਨ੍ਹਾਂ ਕੋਲੋਂ ਪੁੱਛ ਲੈਣਾ। ਮੈਂ ਕਿਹਾ ਬਾਬਾ ਜੀ ਪੁੱਛਣ ਦੀ ਲੋੜ ਨਹੀਂ, ਮੈਂ ਚਲਿਆ ਜਾਂਦਾ ਹਾਂ। ਹੈਰਾਨਗੀ ਮੈਨੂੰ ਹੋਈ। ਮੇਰੇ ਜਾਣ ਤੇ ਉਸ ਬਾਬੇ ਦੀਆਂ ਅੱਖਾਂ ਵੀ ਛਲਕੀਆਂ। ਪਤਾ ਨਹੀਂ ਕੋਈ ਪੁਰਾਣੇ ਸੰਬੰਧ ਸਨ। ਮੇਰੇ ਮਨ ਵਿਚ ਭਾਵੇਂ (ਅੱਜ ਮੇਰੀ ਉਮਰ 68 ਸਾਲ ਦੀ ਹੋ ਗਈ ਹੈ) ਅਜੇ ਤਕ ਉਸ ਬਾਬੇ ਦੀ ਛਲਕਦੀ ਹੋਈ ਅੱਖ ਓਝਲ ਨਹੀਂ ਹੁੰਦੀ। ਮੈਂ ਰੇਲਵੇ ਸਟੇਸ਼ਨ ਤੇ ਆ ਕੇ ਬਿਨਾਂ ਟਿਕਟ ਗੱਡੀ ਵਿਚ ਬੈਠ ਗਿਆ ਅਤੇ ਬੰਬਈ ਪਹੁੰਚ ਗਿਆ। ਕਿਸੇ ਤਰ੍ਹਾਂ ਟੀ. ਟੀ. ਦੀ ਨਜ਼ਰ ਤੋਂ ਬਚ ਕੇ ਮੈਂ ਗੇਟ ਪਾਰ ਕੀਤਾ ਅਤੇ ਦਾਦਰ ਰੇਲਵੇ ਸਟੇਸ਼ਨ ਦੇ ਬਾਹਰ ਨਿਕਲ ਪੈਦਲ ਗੁਰਦੁਆਰੇ ਤਕ ਪਹੁੰਚਿਆ। ਨਲਕੇ ਦੇ ਠੰਢੇ ਪਾਣੀ ਨਾਲ ਇਸ਼ਨਾਨ ਕਰ, ਥੋੜ੍ਹਾ ਜਿਹਾ ਨਿੱਤਨੇਮ ਕਰ, ਭੁੱਖ ਲੱਗੀ ਹੋਈ ਸੀ। ਗ੍ਰੰਥੀ ਸਿੰਘ ਨੂੰ ਪੁੱਛਿਆ, ਕੀ ਇਥੇ ਲੰਗਰ ਨਹੀਂ ਚੱਲਦਾ ? ਕਹਿਣ ਲੱਗੇ, ਲੰਗਰ ਬੰਬੇ V.T. ਤੇ ਚੱਲਦਾ ਹੈ। ਜਿਹੜੀ ਇਸਦੀ ਵੱਡੀ ਬ੍ਰਾਂਚ ਹੈ, ਸ੍ਰੀ ਗੁਰੂ ਸਿੰਘ ਸਭਾ ਹੈ, ਉਥੇ ਲੰਗਰ ਚੱਲਦਾ ਹੈ। ਇਥੇ ਲੰਗਰ ਨਹੀਂ ਚੱਲਦਾ। ਕਹਿਣ ਲੱਗੇ ਕੋਹਲੀਵਾੜਾ ਨਾਲ ਹੈ ਉਥੇ ਦੋ-ਤਿੰਨ ਗੁਰਦੁਆਰੇ ਹਨ। ਇਕ ਗੁਰਦੁਆਰਾ ਹੈ ਉਥੇ ਲੰਗਰ ਚੱਲਦਾ ਹੈ। ਪੁੱਛ ਕੇ ਮੈਂ ਇਲੈਕਟਰਿਕ ਟਰੇਨ ਤੇ ਬੈਠਕੇ ਬੰਬੇ V.T. ਪਹੁੰਚਿਆ। ਗੁਰਦੁਆਰੇ ਪਹੁੰਚਦਿਆਂ ਲੰਗਰ ਤਾਂ ਮਿਲ ਗਿਆ ਪਰ ਲਿਖਿਆ ਹੋਇਆ ਸੀ ਕਿ ਲੰਗਰ ਤਿੰਨ ਦਿਨ ਹੀ ਮਿਲੇਗਾ, ਬਾਅਦ ਵਿਚ ਨਹੀਂ।



ਖੈਰ ਮੈਂ ਦਿਨੇ ਸੜਕਾਂ ਤੇ ਘੁੰਮਦਾ ਰਹਿੰਦਾ ਸਾਂ। ਸ਼ਾਮੀਂ ਗੁਰਦੁਆਰੇ ਆ ਬੈਠਦਾ ਸੀ। ਲੰਗਰ ਦੇ ਟਾਈਮ ਲੰਗਰ ਆ ਛਕਦਾ ਸੀ। ਤੀਜਾ ਦਿਨ ਹੋਇਆ, ਲਾਂਗਰੀ ਨੇ ਬੜੇ ਸਖਤ ਜਿਹੇ ਲਹਿਜੇ ਵਿਚ ਕਹਿ ਦਿੱਤਾ ਕਿ ਅੱਜ ਤੁਹਾਡਾ ਤੀਜਾ ਦਿਨ ਹੈ। ਅੱਜ ਲੰਗਰ ਛਕ ਲਉ ਫਿਰ ਤੁਹਾਨੂੰ ਲੰਗਰ ਨਹੀਂ ਮਿਲੇਗਾ। ਮੈਂ ਇਲੈਕਟਰਿਕ ਟਰੇਨ ਤੇ ਬਿਨਾਂ ਟਿਕਟ ਬੈਠਦਾ ਸੀ। ਮੈਂ ਕੋਹਲੀਵਾੜਾ ਪਹੁੰਚ ਗਿਆ, ਚਲਾਕੀਆਂ ਮੈਨੂੰ ਆ ਗਈਆਂ ਸਨ। ਕਿਸ ਤਰ੍ਹਾਂ ਬਿਨਾਂ ਟਿਕਟ, ਟਰੇਨ ਵਿਚ ਬੈਠਕੇ ਬਾਹਰ ਨਿਕਲਣਾ ਹੈ। ਕਿਸ ਤਰ੍ਹਾਂ ਟੀ. ਟੀ. ਦੀ ਨਿਗਾਹ ਤੋਂ ਬਚਣਾ ਹੈ। ਉਥੇ ਵੀ ਤਿੰਨ ਦਿਨ ਤੋਂ ਬਾਅਦ (ਲੱਗਦਾ ਸੀ ਉਹ ਬੰਦਾ ਗੁਰਦੁਆਰੇ ਦੇ ਮੁਖੀਆਂ ਵਿਚੋਂ ਸੀ।) ਬੜੇ ਸਖ਼ਤ ਲਹਿਜੇ ਵਿਚ ਕਹਿਣ ਲੱਗਾ ਕਿ ਬਈ ਇਹ ਯਤੀਮਖਾਨਾ ਨਹੀਂ ਹੈ, ਗੁਰਦੁਆਰਾ ਹੈ। ਤਿੰਨ ਦਿਨ ਤੁਹਾਨੂੰ ਲੰਗਰ ਛਕਦਿਆਂ ਨੂੰ ਹੋ ਗਏ ਨੇ ਤੇ ਹੁਣ ਆਪਣਾ ਕੋਈ ਹੋਰ ਬੰਦੋਬਸਤ ਕਰੋ। ਥੋੜ੍ਹੀ ਜਿਹੀ ਦੂਰੀ ਤੇ ਸਾਇਨ ਸਿੰਧੀ ਕਾਲੋਨੀ **ਗੁਰ ਨਾਨਕ ਦਰਬਾਰ** ਸੀ। ਉਥੇ ਉਸ ਵਕਤ ਦੀ ਮਸ਼ਹੂਰ, ਸਿੰਧੀ ਬੀਬੀ ਟਿੱਲੀ ਬਾਈ ਦਾ ਕੀਰਤਨ ਸੀ। ਬਹੁਤ ਸਾਰੀਆਂ ਸੰਗਤਾਂ ਗਈਆਂ ਹੋਈਆਂ ਸਨ। ਮੈਂ ਵੀ ਚਲਿਆ ਗਿਆ। ਕਾਫ਼ੀ ਭੀੜ ਸੀ। ਉਥੇ ਗ੍ਰੰਥੀ ਸਨ ਗਿਆਨੀ ਗੁਰਦਿਆਲ ਸਿੰਘ। ਉਨ੍ਹਾਂ ਨੇ ਇਕ ਸ਼ਬਦ ਸ਼ਾਸਤਰੀਆ ਸੰਗੀਤ ਵਿਚ ਪੜ੍ਹਿਆ। ਮੈਨੂੰ ਬਹੁਤ ਚੰਗਾ ਲਗਿਆ ਕਿਉਂਕਿ ਸੰਗੀਤ ਤੇ ਸ਼ਾਇਰੀ ਮੇਰੇ ਸੰਸਕਾਰਾਂ ਵਿਚ ਕੁੱਟ ਕੁੱਟ ਕੇ

ਭਰੀ ਹੋਈ ਸੀ। ਸਮਾਪਤੀ ਹੋਈ, ਮੈਂ ਤਾਂ ਸੋਚੀਂ ਪਿਆ ਹੋਇਆ ਸੀ, ਕਿੱਥੇ ਜਾਵਾਂਗਾ? ਮੈਂ ਬਾਅਦ ਵਿਚ ਜਦ ਸਾਰੀ ਭੀੜ ਹਟ ਗਈ, ਗਿਆਨੀ ਜੀ ਇਕੱਲੇ ਹੋਏ ਤਾਂ ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਮੈਂ ਕੁਝ ਦਿਨ ਇਥੇ ਰਹਿ ਸਕਦਾ ਹਾਂ ? ਮੇਰੇ ਕੋਲੋਂ ਉਨ੍ਹਾਂ ਪੁੱਛ ਲਿਆ ਕਿੱਥੋਂ ਆਇਆ ਹੈਂ ? ਮੈਂ ਕਿਹਾ ਮੈਂ ਕਾਫੀ ਦਿਨਾਂ ਦਾ ਆਇਆ ਹੋਇਆਂ ਹਾਂ। ਕਈ ਗੁਰਦੁਆਰਿਆਂ ਵਿਚ ਤਿੰਨ-ਤਿੰਨ ਦਿਨ ਰਿਹਾ ਹਾਂ। ਹੁਣ ਇਥੇ ਆ ਗਿਆ ਹਾਂ। ਮੇਰੇ ਕੋਲ ਇਕ ਛੋਟੀ ਜਿਹੀ ਗੱਠੜੀ ਸੀ, ਜਿਸ ਵਿਚ ਮੇਰੇ ਦੋ ਕੁੜਤੇ, ਦੋ ਪਜਾਮੇ, ਕਛਹਿਰਾ, ਤੌਲੀਆ ਸੀ, ਹੋਰ ਕੁਝ ਵੀ ਨਹੀਂ ਸੀ। ਕਹਿਣ ਲੱਗੇ ਠੀਕ ਹੈ, ਰਹਿ ਜਾ। ਇਹ ਤੇ ਢਾਰਸ ਮਿਲੀ ਪਰ ਮੈਂ ਸੋਚੀਂ ਪਿਆ ਹੋਇਆ ਸੀ ਅਤੇ ਜੇਬ ਵਿਚ ਸਿਰਫ ਇਕ ਰੁਪਿਆ ਬਚਿਆ ਹੋਇਆ ਸੀ। ਮੈਂ ਬੜੇ ਸੰਕੋਚ ਨਾਲ, ਕਿਸੇ ਦਿਨ ਇਕ ਆਨਾ, ਕਿਸੇ ਦਿਨ ਦੋ ਆਨੇ ਅਤੇ ਕਿਸੇ ਦਿਨ ਕੁਝ ਵੀ ਖਰਚ ਨਹੀਂ ਸੀ ਕਰਦਾ। ਇਕ ਛੋਟੀ ਜਿਹੀ ਚਾਦਰ ਸੀ। ਗੁਰਦੁਆਰੇ ਹਾਲ ਵਿਚ ਵਿਛਾ ਕੇ ਗੱਠੜੀ ਨੂੰ ਸਿਰਹਾਨੇ ਥੱਲੇ ਰੱਖਕੇ ਸੌਣ ਲੱਗਾ। ਗਿਆਨੀ ਗੁਰਦਿਆਲ ਸਿੰਘ ਜੀ ਮੈਨੂੰ ਪੁੱਛਣ ਲੱਗੇ, ਤੁਸੀਂ ਲੰਗਰ ਛਕ ਆਏ ਹੋ, ਮੈਂ ਕਿਹਾ ਗਿਆਨੀ ਜੀ ਮੇਰਾ ਘਰ ਤਾਂ ਕੋਈ ਨਹੀਂ ਹੈ। ਗੁਰੂ ਦਾ ਘਰ ਹੀ ਮੇਰਾ ਘਰ ਹੈ। ਮੈਂ ਨਹੀਂ ਛਕਿਆ। ਉਹ ਆਪਣਾ ਲੰਗਰ ਆਪ ਬਣਾਉਂਦੇ ਸਨ ਅਤੇ ਇਕ ਟਾਈਮ ਦੁਪਹਿਰ ਵੇਲੇ ਬਣਾਉਂਦੇ ਸਨ। ਉਸੇ ਵਿਚੋਂ ਰਾਤ ਜੋਗਾ ਰੱਖ ਲੈਂਦੇ। ਉਨ੍ਹਾਂ ਨੇ ਦੋ ਪਰਸ਼ਾਦੇ ਆਪਣੇ ਲਈ ਰੱਖੇ ਹੋਏ ਸਨ ਅਤੇ ਥੋੜੀ ਜਿਹੀ ਸਬਜ਼ੀ। ਮੈਨੂੰ ਕਹਿਣ ਲੱਗੇ ਇਸ ਤਰ੍ਹਾਂ ਕਰਦੇ ਹਾਂ, ਇਕ ਤੁਸੀਂ ਖਾ ਲਵੋ, ਇਕ ਮੈਂ ਖਾ ਲੈਂਦਾ ਹਾਂ। ਮੈਂ ਕਿਹਾ ਗਿਆਨੀ ਜੀ ਨਹੀਂ। ਇਕ ਨਾਲ ਤੁਹਾਡੀ ਪੂਰਤੀ ਨਹੀਂ ਹੋਵੇਗੀ। ਉਨ੍ਹਾਂ ਦਾ ਸਰੀਰ ਭਾਰਾ ਜਿਹਾ ਸੀ ਅਤੇ ਉਮਰ 50-55 ਦੀ ਹੋਵੇਗੀ। ਕਹਿਣ ਲੱਗੇ ਤੁਸੀਂ ਇਕ ਲੈ ਲਵੋ। ਮੈਂ ਇਕ ਪਰਸ਼ਾਦਾ ਖਾ ਕੇ (ਭਾਵੇਂ ਭੁੱਖ ਤਾਂ ਨਾ ਮਿਟੀ ਪਰ) ਗੁਰੂ ਦਾ ਸ਼ੁਕਰ ਕੀਤਾ ਅਤੇ ਸੌਂ ਗਿਆ।

ਸਵੇਰੇ ਤਿੰਨ ਵਜੇ ਉਠਕੇ ਇਸ਼ਨਾਨ ਕੀਤਾ ਅਤੇ ਮੈਂ ਸੁਖਮਨੀ ਸਾਹਿਬ ਦਾ ਪਾਠ ਬੜੀ ਲੈਅ ਵਿਚ ਕੀਤਾ। ਸਵੇਰ ਦੇ ਟਾਈਮ ਕੋਈ 2 ਜਾਂ 3 ਪ੍ਰੇਮੀ ਮੱਥਾ ਟੇਕਣ ਆਉਂਦੇ ਸਨ। ਸਿੰਧੀ ਗੁਰਦੁਆਰੇ ਵਿਚ ਰਿਵਾਜ ਸ਼ਾਮ ਦੇ ਪ੍ਰੋਗਰਾਮ ਦਾ ਹੈ। ਲੈਅ ਵਿਚ ਸੁਖਮਨੀ ਸਾਹਿਬ ਜੀ ਦਾ ਪਾਠ ਥੋੜਾ ਜਿਹਾ ਸੁਣਕੇ ਗਿਆਨੀ ਗੁਰਦਿਆਲ ਸਿੰਘ ਜੀ ਕਹਿਣ ਲੱਗੇ ਤੇਰੇ ਕੰਠ ਵਿਚ ਤਾਂ ਰਾਗ ਹੈ। ਮੈਂ ਕਿਹਾ ਗਿਆਨੀ ਜੀ ਮੈਨੂੰ ਸਿਖਾ ਦਿਉ। ਕਹਿਣ ਲੱਗੇ, ਤੂੰ ਮੇਰੇ ਨਾਲ ਬੈਠਿਆ ਕਰ। ਉਨ੍ਹਾਂ ਨੇ ਮੈਨੂੰ 8-10 ਦਿਨ ਵਿਚ ਤਾਨਪੁਰਾ ਵਜਾਉਣਾ ਸਿਖਾਇਆ। ਤਬਲਾ ਵੀ ਸਿਖਾਇਆ। ਵਾਜੇ ਤੇ ਵੀ ਹੱਥ ਰਖਾ ਕੇ ਕੁਝ ਸ਼ਬਦ ਕਢਵਾਏ। ਮੈਂ 10-12 ਦਿਨਾਂ ਵਿਚ ਸਭ ਕੁਝ ਸਿੱਖ ਲਿਆ। ਰੋਜ਼ ਮੈਂ ਉਨ੍ਹਾਂ ਦੇ ਨਾਲ ਬੈਠਦਾ ਸੀ, ਪੂਰਾ ਸਾਥ ਦਿੰਦਾ ਸੀ। ਉਹ ਬਹੁਤ ਖੁਸ਼ ਸਨ। ਲੇਕਿਨ ਮੇਰੇ ਕੱਪੜੇ ਬੜੇ ਮੈਲੇ ਸਨ। ਸਾਬਣ ਵਾਸਤੇ ਵੀ ਪੈਸੇ ਨਹੀਂ ਸਨ। ਗਿਆਨੀ ਗੁਰਦਿਆਲ ਸਿੰਘ ਜੀ ਭਾਂਪ ਗਏ। ਉਨ੍ਹਾਂ ਨੇ ਸਾਬਣ ਤੇਲ, ਪੇਸਟ ਅਤੇ ਜ਼ਰੂਰੀ ਵਰਤਣ ਦਾ ਸਾਮਾਨ ਵੀ ਦਿੱਤਾ। ਮੈਂ

ਆਪਣੇ ਬਸਤਰ ਧੋਤੇ ਅਤੇ ਸਾਫ-ਸੁਥਰੇ ਬਸਤਰਾਂ ਨਾਲ ਫਿਰ ਮੈਂ ਬੈਠਦਾ ਸੀ, ਫਿਰ ਐਸਾ ਵੀ ਹੋਣ ਲੱਗਾ।

ਚੂੰਕਿ ਮੈਂ ਸਵੇਰੇ ਜੋ ਪਾਠ ਕਰਦਾ ਸੀ ਕਿਸੇ ਦਿਨ ਕੋਈ ਬਿਰਧ ਮਾਤਾ ਪਾਠ ਸੁਣ ਕੇ ਗਈ ਸੀ। ਉਹ ਹੋਰਨਾਂ ਨੂੰ ਵੀ ਲਿਆਈ ਅੱਠ-ਦਸ ਸਰੀਰ ਸਵੇਰੇ ਇਕੱਠੇ ਹੋਣ ਲੱਗੇ। ਇਸਦੇ ਨਾਲ ਵੀ ਗਿਆਨੀ ਜੀ ਨੂੰ ਖੁਸ਼ੀ ਹੋਈ ਕਿਉਂਕਿ ਇਹ ਗੁਰਦੁਆਰਾ ਨਿੱਜੀ ਸੀ। **ਭਾਈ ਗੋਪਾਲ ਸਿੰਘ ਐਡਵੋਕੇਟ ਦਾ (ਗੁਰ ਨਾਨਕ ਦਰਬਾਰ) ਇਹ ਉਨ੍ਹਾਂ ਦਾ ਨਿੱਜੀ ਗੁਰਦੁਆਰਾ ਸੀ।** ਲੰਬੇ ਚੌੜੇ ਪ੍ਰਬੰਧ ਦਾ ਢਾਂਚਾ ਵੀ ਨਹੀਂ ਸੀ। ਹੋਲੀ ਸੋਲੀ, ਪੂਰੀ ਮੁਖ਼ਤਿਆਰੀ ਗਿਆਨੀ ਗੁਰਦਿਆਲ ਸਿੰਘ ਜੀ ਕੋਲ ਸੀ। ਸੰਗਤਾਂ ਵਿਚੋਂ ਕਦੀ-ਕਦਾਈਂ ਮੈਨੂੰ ਕੋਈ ਇਕ ਅੱਧ ਦਮੜਾ ਅਤੇ ਕੱਪੜੇ ਮਿਲ ਜਾਂਦੇ ਸਨ। ਇਸ ਨਾਲ ਮੇਰੀ ਥੋੜ੍ਹੀ ਜਿਹੀ ਲੋੜਾਂ ਦੀ ਪੂਰਤੀ ਹੋ ਜਾਂਦੀ ਸੀ। ਪਾਠ ਮੈਂ ਚੰਗਾ ਕਰ ਲੈਂਦਾ ਸੀ। ਗਿਆਨੀ ਜੀ ਮੈਨੂੰ ਕਦੀ-ਕਦਾਈਂ ਅਖੰਡ ਪਾਠ ਵਿਚ ਸ਼ਾਮਲ ਕਰ ਲੈਂਦੇ ਸਨ। 10-12 ਰੁਪਏ ਮਿਲ ਜਾਂਦੇ ਸਨ। ਉਸ ਨਾਲ ਮੇਰੇ ਕੁਝ ਦਿਨ, ਬਹੁਤ ਅੱਛੇ ਲੰਘ ਜਾਂਦੇ ਸਨ। ਪਰ ਐਸਾ ਸਿਰਫ ਛੇ ਮਹੀਨੇ ਹੀ ਹੋਇਆ ਹੋਵੇਗਾ। ਹਿਰਦਾ ਤੜਪਿਆ ਉਥੋਂ ਵੀ। ਭਾਵੇਂ ਮੈਨੂੰ ਉਥੋਂ ਪਿਆਰ ਮਿਲਿਆ। ਮੈਨੂੰ ਕਦੇ ਕਿਸੇ ਨੇ ਵੀ ਟੋਕਿਆ ਨਹੀਂ ਸੀ। ਰਹਿਣ-ਸਹਿਣ ਦੀ ਕੋਈ ਔਕੜ ਵੀ ਨਹੀਂ ਸੀ। ਹੁਣ ਤਾਂ ਪਰਸ਼ਾਦਾ ਵੀ ਗਿਆਨੀ ਜੀ ਪਾਸੋਂ ਮਿਲ ਜਾਂਦਾ ਸੀ। ਉਨ੍ਹਾਂ ਦਾ ਅੱਧੇ ਤੋਂ ਜ਼ਿਆਦਾ ਕੰਮ ਤਾਂ ਮੈਂ ਕਰ ਲੈਂਦਾ ਸੀ। ਰਹਰਾਸਿ ਸਾਹਿਬ ਦਾ ਪਾਠ ਕਰ ਲੈਂਦਾ ਸਾਂ।ਅਰਦਾਸ ਵੀ ਕਰ ਲੈਂਦਾ ਸੀ ਅਤੇ ਆਏ ਗਏ ਨੂੰ ਅਟੈਂਡ ਕਰ ਲੈਂਦਾ ਸਾਂ, ਖੁਸ਼ ਸਨ।

ਇਕ ਦਿਨ ਮੈਂ ਗਿਆਨੀ ਜੀ ਨੂੰ ਕਿਹਾ ਕਿ ਇਥੇ ਮੇਰਾ ਭਵਿੱਖ ਤਾਰੀਕ (ਅੰਧੇਰੇ) ਜਿਹਾ ਦਿਖਾਈ ਦਿੰਦਾ ਹੈ। ਉਹ ਮੈਨੂੰ ਕਹਿਣ ਲੱਗੇ, ਤੂੰ ਬਣਨਾ ਕੀ ਚਾਹੁੰਦਾ ਹੈਂ ? ਮੈਂ ਕਿਹਾ ਮੈਨੂੰ ਵੀ ਕੁਝ ਸਮਝ ਨਹੀਂ ਪਰ ਮੇਰੇ ਅੰਦਰ ਇਕ ਪੀੜਾ ਹੈ ਜੋ ਮੈਨੂੰ ਕਿਧਰੇ ਟਿਕਣ ਨਹੀਂ ਦਿੰਦੀ। ਕੁਝ ਦਿਨਾਂ ਬਾਅਦ ਮੈਂ ਗਿਆਨੀ ਜੀ ਨੂੰ ਹੱਥ ਜੋੜ, ਬਾਬੇ ਅੱਗੇ ਅਰਦਾਸ ਕਰ ਚੱਲ ਪਿਆ। ਥੋੜ੍ਹੇ ਜਿਹੇ ਦਮੜੇ ਜੇਬ ਵਿਚ ਸਨ। ਮੈਂ ਨਾਸਕ ਪਹੁੰਚਿਆ। ਪੰਚਵਟੀ ਇਤਿਹਾਸਿਕ, ਪ੍ਰਾਚੀਨ ਮੰਦਰ ਦੇ ਦਰਸ਼ਨ ਕੀਤੇ ਅਤੇ ਫਿਰ ਮੈਂ ਦੁਪਹਿਰੇ ਗੁਰਦੁਆਰੇ ਚਲਿਆ ਗਿਆ। ਕੋਈ ਨਹੀਂ ਸੀ ਮੱਥਾ ਟੇਕ ਕੇ ਵਾਪਸ ਆ ਗਿਆ। ਮੈਂ ਸੁਣਿਆ ਸੀ ਗੁਦਾਵਰੀ ਦੇ ਕਿਨਾਰੇ ਤਪੋਬਨ ਹੈ। ਕੁਟੀਆ ਵਿਚ ਵੱਖ-ਵੱਖ ਸਾਧੂ ਰਹਿੰਦੇ ਸਨ। ਜਪ ਤਪ ਕਰਦੇ ਰਹਿੰਦੇ ਸਨ। ਮੈਂ ਓਧਰ ਦਾ ਰੁਖ਼ ਕੀਤਾ। ਵਿਚਕਾਰ ਇਕ ਬਹੁਤ ਵੱਡਾ ਆਸ਼ਰਮ ਪੈਂਦਾ ਸੀ। ਬਹੁਤ ਸਾਰੇ ਸੱਜਣਾਂ ਦੀ ਭੀੜ ਦੇਖ ਕੇ ਮੈਂ ਵੀ ਚਲਿਆ ਗਿਆ। ਪਤਾ ਚੱਲਿਆ ਇਥੇ ਦੁਪਹਿਰ ਬਾਅਦ ਸਭ ਨੂੰ ਖਾਣਾ ਮਿਲਦਾ ਤੇ ਭੁੱਖ ਮੈਨੂੰ ਵੀ ਲੱਗੀ ਹੋਈ ਸੀ। ਮੈਂ ਵੀ ਉਸ ਕਤਾਰ ਵਿਚ ਬੈਠ ਗਿਆ। ਦੋ ਦੋ ਪ੍ਰਸ਼ਾਦੇ ਉੱਪਰ ਸਬਜ਼ੀ ਰੱਖ ਕੇ ਦੇ ਰਹੇ ਸਨ। ਮੈਂ ਖਾ ਕੇ ਪਾਣੀ ਪੀ ਕੇ ਅਕਾਲ ਪੁਰਖ ਦਾ ਸ਼ੁਕਰ ਕੀਤਾ।

ਮੈਂ ਭਗਵੇ ਵੇਸ ਵਾਲੇ ਇਕ ਸਾਧੂ ਨੂੰ ਪੁਛਿਆ ਤਪੋਬਨ ਕਿੱਥੇ ਹੈ। ਮੈਨੂੰ ਕਹਿਣ ਲੱਗੇ ਇਸ ਕੁਟੀਆਂ ਤੋਂ ਲੈ ਕੇ ਦੂਰ ਤਕ ਤਪੋਬਨ ਹੈ। ਮੈਂ ਚੱਲ ਪਿਆ। ਵੱਖ-ਵੱਖ ਛਪਰੀਆਂ ਕੁਟੀਆਂ ਬਣੀਆਂ ਹੋਈਆਂ ਸਨ। ਸਾਧੂਆਂ ਦੇ ਦਰਸ਼ਨ ਵੱਖ-ਵੱਖ ਕੁਟੀਆਂ ਵਿਚ ਕੀਤੇ। ਮੈਂ ਚਲਦਾ ਰਿਹਾ, ਸਾਧੂ ਵੱਖ-ਵੱਖ ਪ੍ਰਾਂਤਾਂ ਦੇ ਸਨ। ਵੱਖ-ਵੱਖ ਭਗਵੇ ਲਿਬਾਸਾਂ ਦੇ ਸਨ। ਹਿੰਦੀ ਸਭ ਸਮਝ ਲੈਂਦੇ ਸਨ। ਇਸ ਤਰ੍ਹਾਂ ਮੈਂ ਇਕ ਉਦਾਸੀ ਸਾਧੂ ਨਾਲ ਗੱਲਬਾਤ ਕੀਤੀ। ਪਤਾ ਚੱਲਿਆ ਉਹ ਇਕ ਕੁਟੀਆ ਵਿਚ ਰਹਿੰਦਾ ਸੀ। ਮੈਂ ਪੁਛਿਆ ਤੇ ਬੇਨਤੀ ਕੀਤੀ, ਕਿ ਮੈਂ ਵੀ ਇਥੇ ਬੈਠਕੇ ਤਪ (ਸਿਮਰਨ) ਕਰਨਾ ਚਾਹੁੰਦਾ ਹਾਂ। ਮੈਂ ਵੀ ਇਸ ਇਲਾਕੇ ਵਿਚ ਜਪ ਤਪ ਕਰਨਾ ਚਾਹੁੰਦਾ ਹਾਂ। ਉਹ ਉਦਾਸੀ ਸਾਧੂ ਕਹਿਣ ਲੱਗਾ ਕਿ ਮੈਂ ਤਾਂ ਕੱਲ੍ਹ ਚਲੇ ਜਾਣਾ ਹੈ ਹਰਿਦੁਆਰ। ਤੁਸੀਂ ਅੱਗੇ ਚਲੇ ਜਾਉ ਤੁਹਾਨੂੰ ਕੋਈ ਕੁਟੀਆ ਮਿਲ ਜਾਏਗੀ। ਆਖ਼ਿਰ ਇਕ ਕੁਟੀਆ ਦੇ ਸੰਤ ਨੂੰ ਮੈਂ ਪੁਛਿਆ, ਆਪਣੀ ਪੀੜਾ ਦੱਸੀ। ਉਹ ਕਹਿਣ ਲੱਗਾ ਕੋਨੇ ਵਿਚ ਇਕ ਛੋਟੀ ਜਿਹੀ ਕੁਟੀਆ ਖ਼ਾਲੀ ਹੈ ਵੋਹ ਲ਼ੇ ਲੋ। ਉਸ ਵਿਚ ਤੂੰ ਰਹਿ ਸਕਦਾ ਹੈਂ। ਦੁਪਹਿਰ ਬਾਅਦ ਕਿਸੇ ਟਰੱਸਟ ਵੱਲੋਂ ਇਨ੍ਹਾਂ ਛਪਰੀਆਂ ਵਿਚ ਦੋ ਦੋ ਪਰਸ਼ਾਦੇ ਦੇ ਜਾਂਦੇ ਸਨ। ਸਬਜ਼ੀ ਭੋਜਨ ਇਹ ਵੰਡਿਆ ਜਾਂਦਾ ਸੀ, ਟਰੱਸਟੀਆਂ ਵੱਲੋਂ ਦੇ ਜਾਂਦੇ ਸਨ। ਮੈਂ ਤਿੰਨ ਮਹੀਨੇ ਉਥੇ ਰਿਹਾ। ਵਾਹਿਗੁਰੂ ਮੰਤਰ ਦਾ ਜਪ ਕਰਦਾ ਰਿਹਾ ਅਤੇ ਸਾਰਾ ਦਿਨ ਸੁੰਦਰ ਗੁਟਕੇ ਤੋਂ ਪਾਠ ਕਰਦਾ ਰਹਿੰਦਾ। ਕਦੀ ਬਾਵਨ ਅੱਖ਼ਰੀ, ਕਦੀ ਨੌਵੇਂ ਮਹੱਲੇ ਦੇ ਸਲੋਕ, ਸਿਧਿ ਗੋਸਟਿ, ਬਾਰਹ ਮਾਹ (**ਨਿਤਨੇਮ ਤੋਂ ਬਾਅਦ**) ਇਹ ਬਾਣੀਆਂ ਮੈਂ ਪੜ੍ਹ ਲੈਂਦਾ ਸਾਂ, ਲੇਕਿਨ ਆਂਤ੍ਰਿਕ ਪੀੜਾ ਨੇ ਮੈਨੂੰ ਉਥੇ ਵੀ ਨਾ ਰਹਿਣ ਦਿੱਤਾ। ਮੈਂ ਚੱਲ ਪਿਆ। ਨਾਸਿਕ ਰੇਲਵੇ ਸਟੇਸ਼ਨ ਤੇ ਬੈਠਾ ਹੀ ਸੀ, ਕਿੱਥੇ ਜਾਵਾਂ ? ਕਿਧਰ ਜਾਵਾਂ, ਕੋਈ ਮੰਜ਼ਿਲ ਨਹੀਂ, ਕੋਈ ਮੁੱਦਾ ਨਹੀਂ।

ਸੋਚਾਂ ਵਿਚ ਮੈਂ ਬੈਠਾ ਹੋਇਆ ਸੀ। ਇਕ ਮਹਾਰਾਸ਼ਟਰੀਨ ਹਿੰਦੂ ਆਇਆ, ਉਹ ਮੈਨੂੰ ਕਹਿਣ ਲੱਗਾ ਸੁਆਮੀ ਜੀ ! ਪਤਾ ਨਹੀਂ ਉਸਨੇ ਮੈਨੂੰ ਕਿਵੇਂ ਸੁਆਮੀ ਜੀ ਆਖਿਆ। ਮੈਂ ਲੰਬਾ ਚਿੱਟਾ ਚੋਲਾ ਪਾਇਆ ਹੋਇਆ ਸੀ। ਪਜਾਮਾ ਵੀ ਪਹਿਨਿਆ ਹੋਇਆ ਸੀ, ਹੱਥ ਵਿਚ ਮਾਲਾ ਵੀ ਜ਼ਰੂਰ ਸੀ। ਕਹਿਣ ਲੱਗਾ ਸੁਆਮੀ ਜੀ ਸਾਡੇ ਘਰ ਚਲਕੇ ਭੋਜਨ ਕਰੋਗੇ? ਸਵੇਰੇ ਦਾ ਨਿਕਲਿਆ ਹੋਇਆ ਮੈਂ ਸਟੇਸ਼ਨ ਤੇ ਬੈਠਾ ਹੋਇਆ ਸੀ। ਦੁਪਹਿਰ ਹੋ ਗਈ ਸੀ। ਕਿਉਂ ਤੇ ਕਿਹੜੇ ਪਾਸੇ ਜਾਵਾਂ, ਮਨ ਕੋਈ ਫ਼ੈਸਲਾ ਨਹੀਂ ਸੀ ਕਰ ਰਿਹਾ। ਦੁਪਹਿਰ ਲੰਘ ਚੁੱਕੀ ਸੀ। ਉਸ ਮਹਾਰਾਸ਼ਟਰੀਅਨ ਹਿੰਦੂ ਨੇ ਆਖਿਆ, ਚਲੋ ਸਾਡੇ ਘਰ ਭੋਜਨ ਕਰ ਲਵੋ। ਨਾ ਚਾਹੁੰਦਿਆਂ ਹੋਇਆਂ ਵੀ ਪਤਾ ਨਹੀਂ ਕਿਸ ਸ਼ਕਤੀ ਨੇ ਮੈਨੂੰ ਖੜ੍ਹਾ ਕਰ ਦਿੱਤਾ। ਮੈਂ ਨਾਲ ਚੱਲ ਪਿਆ। ਉਸਨੇ ਆਪਣੇ ਘਰ ਮਹਾਰਾਸ਼ਟਰੀਅਨ ਢੰਗ ਦਾ ਜੋ ਖਾਣਾ ਬਣਾਇਆ ਹੋਇਆ ਸੀ, ਕਣਕ ਵਿਚ ਵੇਸਨ ਮਿਲਿਆ ਹੋਇਆ ਸੀ। ਦਾਲ ਤੇ ਕੱਦੂ ਦੀ ਸਬਜ਼ੀ ਬਣੀ ਹੋਈ ਸੀ। ਮੈਂ ਖਾਣਾ ਖਾ ਲਿਆ। ਸ਼ੁਕਰਾਨਾ ਕੀਤਾ ਅਕਾਲ ਪੁਰਖ ਦਾ। ਉਹ ਅੱਠ ਦਸ ਦਿਨਾਂ ਦਾ ਨਵਾਂ ਜਨਮਿਆ ਬੱਚਾ ਮੇਰੇ ਅੱਗੇ ਲਿਆਇਆ, ਕਹਿਣ

ਲੱਗਾ ਸੁਆਮੀ ਜੀ ਦੇਖੋਗੇ ਇਸ ਦਾ ਹੱਥ। ਇਹ ਠੀਕ ਹੈ ਨਾ। ਮੈਂ ਬੇਨਤੀ ਕੀਤੀ ਮੈਂ ਜੋਤਿਸ਼ ਵਿੱਦਿਆ ਨਹੀਂ ਜਾਣਦਾ। ਬੱਚੇ ਦੇ ਸਿਰ ਤੇ ਮੈਂ ਹੱਥ ਫੇਰਿਆ ਅਤੇ ਆਖਿਆ, ਗੁਰੂ ਮਿਹਰਾਂ ਕਰਨ, ਬਖਸ਼ਿਸ਼ਾਂ ਕਰਨ ਅਤੇ ਇਸ ਤਰ੍ਹਾਂ ਮੈਂ ਉਥੋਂ ਉਠ ਖੜਾ ਹੋਇਆ। ਉਸ ਹਿੰਦੂ ਵੀਰ ਨੇ ਮੇਰੇ ਕਦਮਾਂ ਵਿਚ ਢਾਈ ਰੁਪਏ ਰੱਖੇ। ਮੈਂ ਚੁੱਕ ਕੇ ਜੇਬ ਵਿਚ ਪਾ ਲਏ ਅਤੇ ਹੱਥ ਜੋੜਕੇ ਚੱਲ ਪਿਆ। ਸਟੇਸ਼ਨ ਤੇ ਆ ਕੇ ਮੈਂ ਟਰੇਨ ਵਿਚ ਬੈਠ ਗਿਆ। ਉਤਰਿਆ ਮੈਂ ਝਾਂਸੀ ਸਟੇਸ਼ਨ ਤੇ, ਅਤੇ ਇਹ ਸਫ਼ਰ ਮੇਰਾ ਸਾਰਾ ਬਿਨਾਂ ਟਿਕਟ। ਪੈਦਲ ਚੱਲਕੇ ਮੈਂ ਇਕ ਐਸੇ ਗੁਰਦੁਆਰੇ ਪਹੁੰਚਿਆ ਜੋ ਗੁਜਰਾਤ ਤੋਂ ਆਏ ਇਕ ਹਿੰਦੂ ਵੀਰ ਨੇ ਬਣਾਇਆ ਸੀ। ਲਾਲਾ ਜੀ ਕਹਿਕੇ ਉਸਨੂੰ ਲੋਕ ਸੱਦਦੇ ਸਨ ਅਤੇ ਰਹਿਣ ਨੂੰ ਧਰਮਸ਼ਾਲਾ ਵੀ ਉਸਨੇ ਬਣਾਈ ਹੋਈ ਸੀ। ਉਥੇ ਮੈਨੂੰ ਇਕ ਕਮਰਾ ਮਿਲ ਗਿਆ। ਦਿਨ ਭਰ ਮੈਂ ਸਾਹਿਬਾਂ ਦੀ ਹਜ਼ੂਰੀ ਵਿਚ ਬੈਠਕੇ ਪਾਠ ਕਰਦਾ ਰਿਹਾ ਅਤੇ ਸੋਚਾਂ ਵੀ ਸੋਚਦਾ ਰਿਹਾ, ਕਿੱਥੇ ਜਾਵਾਂ? ਕਿਹੜੇ ਪਾਸੇ ਜਾਵਾਂ ?

ਗੁਰਦੁਆਰੇ ਗ੍ਰੰਥੀ ਦੀ ਸੇਵਾ ਇਕ ਮਾਤਾ ਨਿਭਾਉਂਦੀ ਸੀ। ਮੈਂ ਉਸਨੂੰ ਆਖਿਆ ਮੈਂ ਕਥਾ ਕਰ ਲੈਂਦਾ ਹਾਂ, ਮੈਨੂੰ ਟਾਈਮ ਮਿਲ ਸਕਦਾ ਹੈ ? ਮਾਤਾ ਮੇਰੇ ਮੂੰਹ ਵੱਲ ਵੇਖੇ। ਮੇਰੇ ਮੂੰਹ 'ਤੇ ਮੁੱਛ ਫੁੱਟ ਰਹੀ ਸੀ। ਛੋਟੀ ਜਿਹੀ ਉਮਰ। ਮੈਨੂੰ ਕਹਿਣ ਲੱਗੀ ਕਾਕਾ—ਤੂੰ ਕਿੱਥੋਂ ਪੜ੍ਹਿਆ ਹੈਂ ? ਮੈਂ ਕਿਹਾ ਕਿ ਪੜ੍ਹਿਆ ਤਾਂ ਮੈਂ ਕਿਧਰੋਂ ਵੀ ਨਹੀਂ। ਸਟੱਡੀ ਕੀਤੀ ਹੈ। ਕਾਫ਼ੀ ਗ੍ਰੰਥ ਪੜ੍ਹਦਾ ਰਿਹਾ ਹਾਂ। ਇਕ ਗ੍ਰੰਥੀ ਦੇ ਪਿੱਛੇ ਬੈਠਕੇ ਕੀਰਤਨ ਵੀ ਕਰਦਾ ਰਿਹਾ ਹਾਂ। ਕੁਝ ਮੇਰੇ ਨਿਜੀ ਅਨੁਭਵ ਵੀ ਨੇ। ਅਗਰ ਸਮਾਂ ਮਿਲੇ ਤਾਂ ਮੈਂ ਕਥਾ ਕਰਾਂਗਾ। ਉਸ ਗੁਰਦੁਆਰੇ ਸਵੇਰੇ ਪੰਜ ਬਾਣੀਆਂ ਦੇ ਨਿਤਨੇਮ ਦਾ ਪਾਠ ਹੁੰਦਾ ਸੀ ਅਤੇ ਸੁਖਮਨੀ ਸਾਹਿਬ ਦਾ ਪਾਠ ਹੋ ਕੇ ਅਰਦਾਸ ਉਪਰੰਤ ਪ੍ਰਸ਼ਾਦ ਵੰਡਿਆ ਜਾਂਦਾ ਸੀ। ਲਾਲਾ ਜੀ ਆਏ, ਮਾਤਾ ਨੇ ਕਿਹਾ ਕਿ ਇਹ ਬੱਚਾ ਕਥਾ ਲਈ ਟਾਈਮ ਮੰਗਦਾ ਹੈ। ਮੈਨੂੰ ਦੇਖ ਕੇ ਕਹਿਣ ਲੱਗੇ, ਕੀ ਕਥਾ ਕਰੋਗੇ ? ਮੈਂ ਕਿਹਾ ਕਿ ਕਥਾ ਤਾਂ ਪਰਮਾਤਮਾ ਦੀ ਹੁੰਦੀ ਹੈ। ਜੋ ਗੁਰੂ ਕਰਾ ਲਏਗਾ, ਕਰ ਲਵਾਂਗਾ। ਲਾਲਾ ਜੀ ਕਹਿਣ ਲੱਗੇ, ਅੱਛਾ, ਪਾਠ ਦੀ ਸਮਾਪਤੀ ਤੋਂ ਉਪਰੰਤ 5 ਮਿੰਟ ਕਰ ਲਈਂ, ਜ਼ਿਆਦਾ ਟਾਈਮ ਨਹੀਂ ਲਾਉਣਾ। ਮੈਂ ਸਟੇਜ ਤੇ ਬੈਠਕੇ ਜ਼ਿੰਦਗੀ ਵਿਚ ਪਹਿਲੀ ਦਫ਼ਾ ਕਥਾ ਆਰੰਭ ਕੀਤੀ। ਪੰਜ ਮਿੰਟ ਮੈਂ ਬੋਲਿਆ ਬਾਅਦ ਵਿਚ ਲਾਲਾ ਮੈਨੂੰ ਕਹਿਣ ਲੱਗਾ ਕੁਝ ਦਿਨ ਰਹਿਣਾ ਹਈ? ਮੈਂ ਕਿਹਾ ਤੁਸੀਂ ਕੁਝ ਦਿਨ ਕਥਾ ਦਾ ਟਾਈਮ ਦਿਉ ਤਾਂ ਮੈਂ ਕੁਝ ਦਿਨ ਰਹਿਣਾ ਹੈ। ਕਹਿਣ ਲੱਗੇ ਜਿਤਨੇ ਦਿਨ ਤੇਰੀ ਮੌਜ ਹੈ ਤੂੰ ਰਹਿ ਲੈ, ਘੱਟ ਤੋਂ ਘੱਟ 15 ਦਿਨ ਤਾਂ ਜ਼ਰੂਰ ਕਰ ਲੈ। ਮੈਂ ਰੋਜ਼ ਅੱਧਾ ਘੰਟਾ ਕਥਾ ਕਰਨ ਲੱਗ ਪਿਆ। ਸੰਗਤਾਂ ਅਸੀਸਾਂ ਦੇਂਦੀਆਂ ਸਨ। ਖੁਸ਼ੀ ਦਿੰਦੀਆਂ ਸਨ ਲੇਕਿਨ ਉਨ੍ਹਾਂ ਦਿਨਾਂ ਵਿਚ ਕਥਾਕਾਰ ਨੂੰ ਸਟੇਜ ਤੇ ਮਾਇਆ ਭੇਟ ਕਰਨ ਦਾ ਕੋਈ ਰਿਵਾਜ ਨਹੀਂ ਸੀ। ਮੇਰੇ ਕੋਲ ਜੋ ਦਮੜੇ ਸਨ, ਰੋਜ਼ਾਨਾ ਦੀਆਂ ਲੋੜਾਂ ਵਿਚ ਖ਼ਤਮ ਹੋ ਗਏ ਸਨ। ਜੇਬ ਖਾਲੀ ਸੀ, ਕੱਪੜੇ ਮੈਲੇ ਸਨ। ਕੱਪੜੇ ਧੋਣ ਲਈ ਸਾਬਣ ਵਾਸਤੇ ਦਮੜੇ ਵੀ ਨਹੀਂ ਸਨ।

ਇਹ ਮੈਨੂੰ ਮਾਤਾ ਨੇ ਦਿੱਤੇ। 15 ਦਿਨ ਹੋ ਗਏ ਕਥਾ ਦੀ ਸਮਾਪਤੀ ਹੋਈ। ਨਾ ਤਾਂ ਸਟੇਜ 'ਤੇ ਕੁਝ ਪੈਸੇ ਹੋਏ ਅਤੇ ਨਾ ਹੀ ਉਸ ਲਾਲੇ ਨੇ ਕੁਝ ਵਿਦਾਇਗੀ ਆਦਿ ਭੇਟਾ ਕੀਤੀ। ਮੈਂ ਇਸਨੂੰ ਸਤਿਗੁਰੂ ਵੱਲੋਂ ਪਾਈ ਹੋਈ ਕਸਵੱਟੀ ਸਮਝਿਆ। ਭਾਵੇਂ ਅਜੇ ਇਹ ਮੇਰਾ ਕਿੱਤਾ ਨਹੀਂ ਸੀ, ਮੇਰੀ ਲੋੜ ਸੀ, ਮੇਰਾ ਸ਼ੌਕ ਸੀ। ਮੈਂ ਆਪਣਾ ਸਾਮਾਨ ਸਮੇਟਿਆ ਤੇ ਸੋਚਿਆ, ਮੈਂ ਜਾਵਾਂ ਤਾਂ ਕਿੱਥੇ ਜਾਵਾਂ। ਸਮਝ ਨਹੀਂ ਆਉਂਦੀ। ਜੇਬ ਵਿਚ ਪੈਸਾ ਤਕ ਨਹੀਂ ਸੀ। ਦੁਪਹਿਰ ਦੇ ਸਮੇਂ ਲੰਗਰ ਵਿਚੋਂ ਦੋ ਪਰਸ਼ਾਦੇ ਮੈਂ ਖਾ ਲੈਂਦਾ ਸੀ। ਸਵੇਰੇ ਸ਼ਾਮ ਮਾਂਹ ਛੋਲਿਆਂ ਦੀ ਦਾਲ ਬਣਦੀ ਸੀ, ਪ੍ਰਸ਼ਾਦੇ ਬਣਦੇ ਸਨ। ਇਹ ਲੋੜਵੰਦ ਸਾਧੂ ਜਾਂ ਹੋਰ ਲੋੜਵੰਦਾਂ ਵਿਚ ਵੰਡੇ ਜਾਂਦੇ ਸਨ। ਉਹੀ ਮੈਂ ਖਾ ਲੈਂਦਾ ਸੀ। ਜਿਉਂ ਮੈਂ ਪਰਸ਼ਾਦਾ ਛਕ ਕੇ ਉਠਿਆ, ਮਾਤਾ ਨੇ ਕਿਹਾ ਲੱਗਦਾ ਹੈ ਤੇਰੇ ਕੋਲ ਖ਼ਰਚ ਪਾਣੀ ਨਹੀਂ ਹੈ। ਮੈਂ ਕਿਹਾ ਹਾਂ ਮਾਤਾ ਤੂੰ ਠੀਕ ਪਹਿਚਾਨਿਆ ਹੈ। ਉਸਨੇ ਸਵਾ ਰੁਪਿਆ ਮੇਰੀ ਹਥੇਲੀ ਤੇ ਰੱਖਿਆ। ਮਾਤਾ ਨੇ ਆਖਿਆ—ਬੇਟਾ, ਮੇਰੇ ਕੋਲ ਇਹੋ ਹੀ ਹਨ। ਰਸਤੇ ਵਿਚ ਲੋੜ ਪੈਣ ਤੇ ਖ਼ਰਚ ਲੈਣੇ।

ਮੈਂ ਟਰੇਨ ਵਿਚ ਬੈਠ ਚਾਲੇ ਪਾਏ। ਸਹਿਜੇ-ਸਹਿਜੇ ਇਹ ਟਰੇਨ ਮੈਨੂੰ ਬੀਨੇ ਲਿਆਈ। ਮੈਂ ਇਥੇ ਗੁਰਦੁਆਰੇ ਵੀ ਚਾਰ ਪੰਜ ਦਿਨ ਕਥਾ ਕੀਤੀ। ਇਥੇ ਮੈਨੂੰ ਦੋ ਦਮੜੇ ਇਕ ਸੱਜਣ ਨੇ ਦਿੱਤੇ। ਉਥੋਂ ਮੈਂ ਟਰੇਨ ਪਕੜੀ ਤੇ ਕਟਨੀ ਪਹੁੰਚਿਆ। ਫਿਰ ਬਿਲਾਸਪੁਰ, ਰਾਏਪੁਰ ਹੁੰਦਾ ਹੋਇਆ ਸੰਬਲਪੁਰ (ਉੜੀਸਾ) ਪਹੁੰਚ ਗਿਆ। ਗੁਰਦੁਆਰੇ ਇਕ ਹਫ਼ਤਾ ਕਥਾ ਕੀਤੀ, ਸੰਗਤਾਂ ਨੇ ਕੁਝ ਮਾਇਆ ਦਿੱਤੀ। ਉਥੋਂ ਮੀਲ ਦੀ ਦੂਰੀ ਤੇ ਇਕ ਕਸਬਾ ਹੈ ਵੂਰਲਾ, ਜਿਥੇ ਹੀਰਾ ਕੁੰਡ ਡੈਮ ਬਣ ਰਿਹਾ ਸੀ। ਮੈਂ ਉਥੇ ਪਹੁੰਚਿਆ। ਦੂਜੇ ਦਿਨ ਉਥੇ ਜਦ ਮੈਂ ਕਥਾ ਆਰੰਭ ਕੀਤੀ, ਸੰਗਤਾਂ ਨੇ ਇਕ-ਸੁਰ ਹੋ ਕੇ ਕਿਹਾ, ਤੁਸੀਂ ਇਥੇ ਹੀ ਰਹਿ ਕੇ ਸਾਨੂੰ ਲੰਬੀ ਕਥਾ ਸੁਣਾਉ। ਇਹ ਮੇਰਾ ਪਹਿਲਾ ਮੌਕਾ ਸੀ ਜਿੱਥੇ ਮੈਂ ਅੰਦਾਜ਼ਨ 10 ਮਹੀਨੇ ਰਿਹਾ ਅਤੇ ਕਥਾ ਕੀਤੀ। ਉਥੇ ਮਹਾਰਾਜ ਦੀ ਬਾਣੀ ਦੀ ਕਾਫ਼ੀ ਸਟੱਡੀ (Study) ਕੀਤੀ। ਮਹਾਂ ਨਦੀ ਦਰਿਆ ਵਗਦਾ ਸੀ। ਸਾਹਮਣੇ ਪਹਾੜੀ ਵੀ ਸੀ। ਸਵੇਰੇ ਅੱਠ ਵਜੇ ਕਥਾ ਤੋਂ ਵੇਹਲਾ ਹੋ ਕੇ ਮੈਂ ਅੱਧਾ ਘੰਟਾ ਆਰਾਮ ਕਰ ਲੈਂਦਾ, ਕਿਉਂਕਿ ਸਵੇਰੇ ਅੰਮ੍ਰਿਤ ਵੇਲੇ ਦਾ ਜਾਗਿਆ ਹੋਇਆ ਹੁੰਦਾ ਸੀ। 9 ਵਜੇ ਦੇ ਕਰੀਬ ਇਕ ਸਿੰਧੀ ਵੀਰ, ਲੋਕ-ਨਾਥ ਮੱਥਾ ਟੇਕਣ ਆਉਂਦਾ ਸੀ, ਨਾਲੇ ਉਹ ਘਰੋਂ ਆਉਂਦਿਆਂ ਹੋਇਆਂ ਦੋ ਪਰਸ਼ਾਦੇ ਉੱਤੇ ਸਬਜ਼ੀ ਰੱਖਕੇ ਲੈ ਆਉਂਦਾ ਸੀ। ਇਹ ਉਨ੍ਹਾਂ ਦਾ ਰੋਜ਼ ਦਾ ਨੇਮ ਸੀ। ਮੈਂ ਉਹ ਦੋ ਪ੍ਰਸ਼ਾਦੇ ਲੈ ਕੇ ਸਾਹਮਣੇ ਦੀ ਪਹਾੜੀ ਤੇ ਚਲਿਆ ਜਾਂਦਾ ਸਾਂ। ਕੋਈ ਮੈਨੂੰ ਚੜ੍ਹਨ ਲਈ ਘੰਟਾ ਲੱਗਦਾ ਸੀ। ਦਿਨ ਭਰ ਮੈਂ ਓਥੇ ਹੀ ਰਹਿਣਾ, ਕਦੀ ਗੁਰੂ ਅੱਗੇ ਮੈਂ ਜੋਦੜੀ ਕਰਨੀ, ਕਦੀ ਵਾਹਿਗੁਰੂ ਮੰਤਰ ਜੱਪਣਾ ਤੇ ਕਦੀ ਹਿਰਦਾ ਵਿਆਕੁਲ ਹੋ ਕੇ ਸੋਗ ਨਾਲ ਵੀ ਭਰ ਜਾਂਦਾ ਸੀ। ਸ਼ਾਮ ਨੂੰ ਮੈਂ ਵਾਪਸ ਆ ਜਾਂਦਾ ਤੇ ਸ਼ਾਮ ਨੂੰ ਵੀ ਅੱਧਾ ਘੰਟਾ ਕਥਾ ਕਰ ਲੈਂਦਾ ਸੀ। ਹਿੰਦੂ ਵੀਰ ਵੀ ਕਥਾ ਸੁਣਨ ਆਉਣੇ ਸ਼ੁਰੂ ਹੋ ਗਏ। ਕਥਾ ਸੁਣਦੇ ਅਤੇ ਬੜਾ ਪਿਆਰ ਕਰਨ ਲੱਗ ਪਏ। ਅੰਦਾਜ਼ਨ ਕੋਈ 9 ਮਹੀਨੇ ਤੋਂ ਉਪਰ ਹੋ ਗਏ ਸਨ, ਇਕ ਬਜ਼ੁਰਗ ਸਿੰਘ

ਨੇ ਆਲੇ-ਦੁਆਲੇ ਪ੍ਰਚਾਰਨਾ ਸ਼ੁਰੂ ਕੀਤਾ। ਇਹ ਨੌਜਵਾਨ ਮੁੰਡਾ ਇਸਦਾ ਇਤਨਾ ਸਨਮਾਨ ਦਿੰਦੇ ਹੋ, ਇਸ ਨੂੰ ਇਤਨੀ ਮਾਇਆ ਦਿੰਦੇ ਹੋ, ਇਸ ਦਾ ਕੀ ਭਰੋਸਾ, ਕਿੱਥੋਂ ਆਇਆ ਹੈ, ਇਸਦੇ ਮਾਂ-ਬਾਪ ਕੌਣ ਨੇ, ਕਿੱਥੋਂ ਦਾ ਰਹਿਣ ਵਾਲਾ ਹੈ। ਉਸ ਨੇ ਇਸ ਤਰ੍ਹਾਂ ਦਾ ਵਾਤਾਵਰਨ ਬਣਾਇਆ ਜੈਸੇ ਇਥੇ ਮੇਰਾ ਰਹਿਣਾ ਵੱਡਾ ਗੁਨਾਹ ਹੈ। ਮੈਂ ਗ਼ਲਤੀਆਂ ਕਰਦਾ ਹਾਂ, ਇਸ ਢੰਗ ਨਾਲ ਉਹ ਮੇਰੀ ਨਿੰਦਾ ਕਰਦਾ ਸੀ। ਮੈਂ ਦੇਖਿਆ ਦੋ ਚਾਰ ਸੱਜਣਾਂ ਦੇ ਹਿਰਦੇ ਉਸ ਨਿੰਦਾ ਤੋਂ ਪ੍ਰਭਾਵਤ ਹੋਏ, ਮੈਲੇ ਵੀ ਹੋਏ। ਮੈਂ ਆਏ ਗਏ ਬਿਹੰਗਮ ਸਾਧੂਆਂ ਦੀ ਸੇਵਾ ਕਰਦਾ ਸੀ। ਰਹਿਣ ਨੂੰ ਥਾਂ ਵੀ ਦੇ ਦਿੰਦਾ। ਆਈ ਹੋਈ ਮਾਇਆ ਵਿਚੋਂ ਮੈਂ ਉਨ੍ਹਾਂ ਦੀਆਂ ਕੁਝ ਲੋੜਾਂ ਵੀ ਪੂਰੀਆਂ ਕਰ ਦਿੰਦਾ ਸੀ। ਇਸਦਾ ਵੀ ਉਸ ਸੱਜਣ ਨੇ ਪ੍ਰਚਾਰ ਕੀਤਾ। ਇਸਦੇ ਕੋਲ ਮਸ਼ਟੰਡੇ ਵੀ ਆਣਕੇ ਰਹਿੰਦੇ ਹਨ। ਖਾਂਦੇ ਨੇ, ਪੀਂਦੇ ਨੇ, ਖ਼ਰਮਸਤੀਆਂ ਕਰਦੇ ਨੇ ਅਤੇ ਇਕ ਦਿਨ ਤੇ ਉਸਨੇ ਮੇਰੇ ਮੂੰਹ ਤੇ ਹੀ ਕਹਿ ਦਿੱਤਾ, ਗਿਆਨੀ ਜੀ, ਤੁਸੀਂ ਕੌਣ ਹੋ ਤੇ ਆਏ ਕਿੱਥੋਂ ਹੋ ?

ਮੈਂ ਹੱਥ ਜੋੜ ਕੇ ਕਿਹਾ, ਮੈਂ ਜਾਣਾ ਕਿੱਥੇ ਹੈ, ਇਹ ਮੈਂ ਦੱਸ ਦਿੰਦਾ ਹਾਂ। ਕੱਲ ਪਟਨਾ ਸਾਹਿਬ ਚਲਿਆ ਜਾਵਾਂਗਾ। ਮੈਂ ਆਪਣਾ ਸਾਮਾਨ ਸਮੇਟਿਆ ਅਤੇ ਸਵੇਰੇ ਸੰਗਤ ਨੂੰ ਹੱਥ ਜੋੜੇ, ਚੱਲ ਪਿਆ।

ਪਟਨਾ ਸਾਹਿਬ ਪਹੁੰਚਿਆ। ਮੈਂ ਕੋਈ ਇਕ ਹਫ਼ਤਾ ਟਿਕਿਆ। ਬੜਾ ਹੀ ਅਨੰਦ ਆਇਆ। ਮੈਂ ਮੈਨੇਜਰ ਨੂੰ ਕਿਹਾ, ਜੇ ਸਮਾਂ ਬਖਸ਼ੋ ਮੈਂ ਮਾੜੀ ਮੋਟੀ ਕਥਾ ਵੀ ਕਰ ਲੈਂਦਾ ਹਾਂ। ਸਮਾਂ ਦੇ ਦਿੱਤਾ ਗਿਆ। ਪਰ ਮੈਂ ਤਿੰਨ ਦਿਨ ਹੀ ਕਥਾ ਕੀਤੀ। ਉਥੇ ਜੋ ਰੋਜ਼ਾਨਾ ਕਥਾ ਕਰਨ ਵਾਲਾ ਬਜ਼ੁਰਗ ਸੀ, ਜੋ ਮੁਲਾਜ਼ਮ ਸੀ ਉਸ ਨੇ ਅੱਖਾਂ ਫੇਰ ਲਈਆਂ ਅਤੇ ਔਖਾ ਵੀ ਹੋਇਆ। ਆਉਂਦੇ ਜਾਂਦੇ ਮੇਰੇ ਨਾਲ ਬਹੁਤ ਕੌੜਾ ਬੋਲਿਆ। ਮੈਂ ਇਸ ਤਰ੍ਹਾਂ ਦੀ ਈਰਖਾ ਗੁਰੂ ਨਾਨਕ ਦਰਬਾਰ ਬੰਬਈ ਵਿਖੇ ਗੁਣੀ ਗਿਆਨੀਆਂ ਦੀ ਆਪਸ ਵਿਚ ਦੇਖੀ ਸੀ। ਅੱਜ ਆਪਣੇ ਨਾਲ ਇਤਨੀ ਈਰਖਾ। ਇਕ ਬਜ਼ੁਰਗ ਜੋ ਮੇਰੇ ਦਾਦੇ ਦੀ ਥਾਂ ਤੇ ਸੀ ਇਤਨੀ ਈਰਖਾ ਕਰੇਗਾ, ਇਤਨਾ ਔਖਾ ਹੋਵੇਗਾ, ਮੇਰੀ ਸੋਚਣੀ ਤੋਂ ਵੀ ਪਰ੍ਹੇ ਦੀ ਗੱਲ ਸੀ। ਖ਼ੈਰ ਮੈਂ ਇਕ ਹਫ਼ਤਾ ਕਥਾ ਕਰਕੇ ਓਥੋਂ ਰਾਂਚੀ ਚਲਾ ਗਿਆ।

ਫਿਰ ਸਿੱਧਾ ਬਨਾਰਸ ਆ ਗਿਆ। ਓਥੇ ਬਾਬਾ ਬਲਵੰਤ ਸਿੰਘ ਜੀ ਨਿਰਮਲੇ (ਨਿਰਮਲ ਅਖਾੜਾ) ਕਨਖੱਲ ਹਰਿਦੁਆਰ ਤੋਂ ਆਏ ਹੋਏ ਸਨ ਅਤੇ ਵਿਦਿਆਰਥੀਆਂ ਨੂੰ ਪੜ੍ਹਾ ਰਹੇ ਸਨ। ਮੈਂ ਵੀ ਬੇਨਤੀ ਕੀਤੀ ਕਿ ਮੈਂ ਵੀ ਪੜ੍ਹਨਾ ਹੈ। ਕਹਿਣ ਲੱਗੇ ਅੱਛਾ, ਕੁਝ ਦਿਨ ਠਹਿਰ, ਸ਼ੁਰੂ ਕਰਾਵਾਂਗੇ। ਇਕ ਦਿਨ ਕਹਿਣ ਲੱਗੇ ਆ ਮੈਂ ਤੈਨੂੰ ਪੜ੍ਹਾਵਾਂ। ਪੰਜ ਗ੍ਰੰਥੀ ਅੱਗੇ ਖੋਲ੍ਹ ਕੇ ਮੈਨੂੰ ਕਹਿਣ ਲੱਗੇ ਆ ਤੈਨੂੰ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰਾਉਂਦੇ ਹਾਂ। ਮੈਂ ਕਿਹਾ ਬਾਬਾ ਜੀ ਮੈਨੂੰ ਜਪੁਜੀ ਸਾਹਿਬ ਦਾ ਪਾਠ ਕੰਠ ਹੈ। ਕਹਿਣ ਲੱਗੇ ਅੱਛਾ, ਫਿਰ ਜਾਪੁ ਸਾਹਿਬ ਸ਼ੁਰੂ ਕਰਾਉਂਦੇ ਹਾਂ। ਮੈਂ ਕਿਹਾ ਬਾਬਾ ਜੀ ਮੈਨੂੰ ਇਹ ਪਾਠ ਵੀ ਕੰਠ ਹੈ। ਅੱਛਾ, ਫਿਰ ਤੂੰ ਪਾਠ ਕਰ ਲੈਂਦਾ ਹੈਂ ? ਕਲ੍ਹ ਅਸੀਂ ਤੈਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਚਰਨੀਂ

ਲਾਵਾਂਗੇ। ਮੈਂ ਕਿਹਾ ਬਾਬਾ ਜੀ ਮੈਂ ਅਖੰਡ ਪਾਠ ਵੀ ਕਰ ਲੈਂਦਾ ਹਾਂ। ਮੈਂ ਸਤਿਗੁਰੂ ਜੀ ਦੀ ਬਾਣੀ ਪੜ੍ਹ ਲੈਂਦਾ ਹਾਂ। ਕਹਿੰਦੇ ਫਿਰ ਅਰਥ ਬੋਧ ਪੜ੍ਹਨੇ ਨੇ। ਮੈਂ ਕਿਹਾ ਸਿਰਫ ਅਰਥ ਬੋਧ ਹੀ ਨਹੀਂ ਪੜ੍ਹਨੇ, ਗੁਰਬਾਣੀ ਜਿਸ ਪਰਮ-ਪ੍ਰਕਾਸ਼, ਪਰਮ-ਅਨੰਦ ਦੀ, ਪਰਮ-ਰਸ ਦੀ ਗੱਲ ਕਰਦੀ ਹੈ, ਉਹ ਵੀ ਪੜ੍ਹਨਾ ਹੈ। ਉਹ ਵੀ ਆਪ ਜੀ ਤੋਂ ਸਿੱਖਣਾ ਚਾਹੁਦਾਂ ਹਾਂ। ਆਪ ਤੋਂ ਜਾਣਨਾ ਚਾਹੁੰਦਾ ਹਾਂ। ਮੱਥੇ ਤੇ ਹੱਥ ਮਾਰਕੇ, ਹੱਥ ਜੋੜਕੇ, ਅੱਖਾਂ ਨੂੰ ਉਚਾ ਕਰਕੇ ਕਹਿਣ ਲੱਗੇ, ਹੇ ਪ੍ਰਭੂ ! ਇਕ ਹੋਰ ਰੋਗੀ ਮਿਲਾਇਆ ਹੈ। ਮੈਂ ਤੇ ਹਮੇਸ਼ਾਂ, ਹੇ ਸਤਿਗੁਰੂ ! ਹੇ ਪ੍ਰਭੂ ! ਇਹ ਅਰਦਾਸ ਕਰਦਾ ਰਿਹਾ ਹਾਂ ਕੋਈ ਆਪਣੇ ਨਾਲ ਜੁੜਿਆ ਹੋਇਆ ਮਿਲਾ ਤਾਂਕਿ ਮੈਂ ਵੀ ਜੁੜ ਜਾਵਾਂ। ਇਹ ਤਾਂ ਤੂੰ ਰੋਗੀ ਮਿਲਾਇਆ ਹੈ। ਥੋੜਾ ਜਿਹਾ ਆਪਣੇ ਆਪ ਨੂੰ ਸੰਭਾਲਕੇ ਭਰੀਆਂ ਹੋਈਆਂ ਅੱਖਾਂ ਨਾਲ ਮੈਨੂੰ ਕਹਿਣ ਲੱਗੇ ਮੇਰੇ ਬੱਚੇ ਮੈਂ ਇਹ ਨਹੀਂ ਪੜ੍ਹਾ ਸਕਦਾ। ਤੂੰ ਅਰਥ-ਬੋਧ ਪੜ੍ਹ ਸਕਦਾ ਹੈਂ। ਮੈਂ ਕਿਹਾ ਬਾਬਾ ਜੀ, ਚਲੋ ਮੈਂ ਅਰਥ-ਬੋਧ ਪੜ੍ਹ ਲਵਾਂਗਾ। ਆਪ ਜੀ ਜੈਸੇ ਰਸਿਕ ਪੁਰਸ਼ ਦੀ ਸੰਗਤ ਮਿਲੇਗੀ ਇਹ ਵੀ ਬਹੁਤ ਹੈ ਮੇਰੇ ਲਈ। ਇਸ ਤਰ੍ਹਾਂ ਮੈਂ ਸਹਸਕ੍ਰਿਤੀ ਸਲੋਕ, ਭੱਟਾਂ ਦੇ ਸਵੱਯੇ, ਜੈਤਸਰੀ ਵਾਰ, ਸਿਧਿ ਗੋਸਟਿ ਦੇ ਅਰਥ ਉਨ੍ਹਾਂ ਪਾਸੋਂ ਪੜ੍ਹੇ।

ਥਾਂ-ਥਾਂ ਤੇ ਭਰਮਣ ਕਰਦਿਆਂ ਵੀ ਮੈਂ ਉਨ੍ਹਾਂ ਨਾਲ ਵਿਚਰਿਆ। ਕਿਧਰੇ ਪਹਿਲੇ ਮੈਂ ਕਥਾ ਕਰਦਾ ਸੀ ਉਹ ਬਾਅਦ ਵਿਚ, ਕਿਧਰੇ ਉਹ ਸਵੇਰੇ ਕਥਾ ਕਰਦੇ ਸਨ, ਸ਼ਾਮ ਨੂੰ ਮੈਂ ਕਥਾ ਕਰਦਾ ਸੀ। ਇਸ ਤਰੀਕੇ ਨਾਲ ਮੇਰਾ ਰੋਜ਼-ਰੋਜ਼ ਦਾ ਅਭਿਆਸ ਵਧਦਾ ਰਿਹਾ। ਇਕ ਮਹਾਨ ਦਾਰਸ਼ਨਿਕ ਅਤੇ ਗੁਰਬਾਣੀ ਦੇ ਗਿਆਤਾ ਨੂੰ ਸੁਣਨ ਦਾ ਮੌਕਾ ਮਿਲਦਾ ਰਿਹਾ। ਉਨ੍ਹਾਂ ਦੀ ਸੰਗਤ ਕਰਕੇ ਗੁਰੂ ਦੀ ਨੇੜਤਾ ਵੀ ਮਹਿਸੂਸ ਹੁੰਦੀ ਸੀ।

ਜ਼ਿੰਦਗੀ ਵਿਚ ਕਸਕ (ਚੁਭਵੀਂ ਪੀੜਾ) ਤੇ ਤੜਪ ਬਣੀ ਰਹੀ। ਮੇਰਾ ਭਵਿੱਖ (ਮੁਸਤਕਬਿਲ) ਕੀ ਹੈ? ਇਕ ਝਲਕ ਮੈਨੂੰ ਗਿਆਨੀ ਗੁਰਦਿਆਲ ਸਿੰਘ ਜੀ ਕੋਲ **ਗੁਰਦੁਆਰਾ ਗੁਰੂ ਨਾਨਕ ਦਰਬਾਰ ਬੰਬਈ** ਵਿਖੇ ਮਿਲੀ ਜਦ ਮੈਂ ਸੁਖਮਨੀ ਸਾਹਿਬ ਦਾ ਪਾਠ ਕਰ ਗੁਰਦੁਆਰੇ ਵਿਚ ਬਣੇ ਬਗੀਚੇ ਵਿਚ ਹਨੇਰੇ-ਹਨੇਰੇ ਆਣ ਬੈਠਾ ਅੰਮ੍ਰਿਤ ਵੇਲੇ। ਬਸ ਮੈਂ ਅੱਖਾਂ ਮੀਟ ਕੇ ਬੈਠਿਆ ਹੀ ਸੀ, ਪਤਾ ਨਹੀਂ ਕੈਸੀ ਇਕਾਗਰਤਾ ਬਣ ਗਈ। ਕੈਸੇ ਪਰਮ-ਅਨੰਦ ਦੀ ਵਰਸ਼ਾ ਹੋ ਗਈ। ਇਹ ਹਾਲਤ ਮੇਰੀ ਦੋ ਮਹੀਨੇ ਰਹੀ। ਉਸ ਵਕਤ ਮੈਨੂੰ ਐਸਾ ਮਹਿਸੂਸ ਹੋਇਆ ਕਿ ਸਾਰਾ ਸੰਸਾਰ ਇਕ ਖਿਡਾਉਣਾ ਹੈ ਹੋਰ ਕੁਝ ਵੀ ਨਹੀਂ, ਅਤੇ ਪਰਮ-ਰਸ, ਪਰਮ-ਅਨੰਦ ਕਿਸ ਨੂੰ ਕਹਿੰਦੇ ਨੇ। ਥੋੜੀ ਜਿਹੀ ਝਲਕ ਮੈਂ ਬੰਬੇ ਵੇਖੀ। ਮਹੀਨੇ ਬਾਅਦ ਮਨ ਦੀ ਬੇਚੈਨੀ ਅਤੇ ਭਵਿੱਖ ਦੀ ਚਿੰਤਾ ਉਜਾਗਰ ਹੋ ਗਈ। ਓਥੋਂ ਪ੍ਰਸਥਾਨ ਕੀਤਾ ਅਤੇ ਉਹ ਅਵਸਥਾ ਖੋ ਗਈ, ਭਾਵ ਜਾਂਦੀ ਰਹੀ।

ਹਲਕੀ-ਫੁਲਕੀ ਝਲਕ ਮੈਨੂੰ **ਬੁਰਲਾ ਪਹਾੜ** ਤੇ ਜਾਂ ਮਹਾਂ ਨਦੀ ਦੇ ਕੰਢੇ ਤੇ ਹੈ, ਕਦੀ-ਕਦੀ ਨਸੀਬ ਹੁੰਦੀ ਰਹੀ। ਪਰ ਉਹ ਕਿਸੇ ਦਿਨ ਅੱਧਾ ਦਿਨ, ਕਿਸੇ ਦਿਨ ਪੂਰਾ-ਪੂਰਾ ਦਿਨ, ਲੰਬੀ ਰਸ ਧਾਰਾ ਨਹੀਂ ਬਣੀ।

ਭਰਮਣ ਕਰਦਿਆਂ-ਕਰਦਿਆਂ, ਵਿਚਰਨ ਕਰਦਿਆਂ-ਕਰਦਿਆਂ ਕੰਨਖੱਲ ਪਹੁੰਚੇ ਅਤੇ ਹਰਿਦੁਆਰ ਗੰਗਾ ਦੇ ਤੱਟ ਤੇ ਫਿਰ ਮੈਂ ਭਵਿੱਖ ਬਾਰੇ ਸੋਚਣ ਲੱਗਾ। ਮੈਂ ਕੀ ਕਰਾਂਗਾ? ਉਸ ਦਿਨ ਮੈਨੂੰ ਮਾਂ ਦੀ ਯਾਦ ਬੜੀ ਆਈ, ਜੋ ਪਿਆਰ ਨਾਲ ਬਾਹਵਾਂ ਪਸਾਰਕੇ ਮੈਨੂੰ ਗਲਵੱਕੜੀ ਵਿਚ ਲੈ ਲੈਂਦੀ ਸੀ। ਉਸ ਦਿਨ ਭੈਣ ਦੀ ਵੀ ਬੜੀ ਯਾਦ ਆਈ ਜੋ ਵੀਰਾ ਵੀਰਾ ਕਹਿਕੇ ਮੇਰੇ ਤੇ ਬੜਾ ਮਾਣ ਕਰਦੀ ਸੀ। ਉਸ ਦਿਨ ਉਹ ਪਿਤਾ ਜੋ ਮੈਨੂੰ ਭਵਿੱਖ ਦਾ ਸਹਾਰਾ ਸਮਝਦਾ ਸੀ। ਆਪਣੀਆਂ ਅੱਖਾਂ ਦਾ ਤਾਰਾ ਸਮਝਦਾ ਸੀ। ਉਸ ਦੀ ਵੀ ਮੈਨੂੰ ਯਾਦ ਆਈ। ਰੋਜ਼-ਰੋਜ਼ ਇਹ ਯਾਦ ਮੇਰੀ ਇਤਨੀ ਪ੍ਰਬਲ ਹੁੰਦੀ ਗਈ। ਪਰਮਾਤਮਾ ਦੀ ਯਾਦ ਘਟਦੀ ਗਈ। ਗੁਰਬਾਣੀ ਦੇ ਪਾਠ ਦਾ ਰਸ ਵੀ ਘਟਦਾ ਗਿਆ।

ਇਕ ਦਿਨ ਮੇਰੀ ਬੇਚੈਨ ਜਿਹੀ ਹਾਲਤ ਵੇਖਕੇ ਬਾਬਾ ਬਲਵੰਤ ਸਿੰਘ ਜੀ ਪੁੱਛ ਬੈਠੇ, ਬੇਟਾ ਸੱਚ ਦੱਸ ਤੂੰ ਇਤਨਾ ਬੇਚੈਨ ਕਿਉਂ ਹੈਂ। ਮੈਂ ਆਖਿਆ ਬਾਬਾ ਜੀ ਬਹੁਤ ਬੇਚੈਨ ਹਾਂ। ਉਹ ਰਸ, ਉਹ ਪਰਮ-ਅਨੰਦ ਜ਼ਿੰਦਗੀ ਵਿਚ ਜੋ ਦੇਖਿਆ ਸੀ ਅੱਜ ਉਹ ਸੁਪਨਾ ਪ੍ਰਤੀਤ ਹੁੰਦਾ ਹੈ। ਬੜਾ ਮਨ ਤੇ ਬੋਝ ਪਿਆ ਹੋਇਆ ਹੈ। ਮੇਰਾ ਹੱਥ ਪਕੜ ਕੇ ਕਹਿਣ ਲੱਗੇ ਸੱਚ ਦੱਸੀਂ ਤੂੰ ਕਿੱਥੋਂ ਆਇਆ ਹੈਂ। ਤੇਰੇ ਘਰ 'ਚ ਕੌਣ-ਕੌਣ ਨੇ। ਮੈਂ ਸੱਚ ਦੱਸ ਦਿੱਤਾ। ਗਲਤ-ਬਿਆਨੀ ਕਰਨ ਦੀ ਅੱਜ ਹਿੰਮਤ ਨਹੀਂ ਸੀ। ਮੈਂ ਕਿਹਾ, ਮੈਂ ਅਲਵਰ ਤੋਂ ਆਇਆ ਹਾਂ, ਮੇਰੀ ਮਾਂ ਹੈ, ਭੈਣ ਹੈ, ਪਿਤਾ ਹੈ। ਉਨ੍ਹਾਂ ਦੀ ਯਾਦ ਨੇ ਸਭ ਕੁਝ ਮੇਰਾ ਡਾਂਵਾਂ ਡੋਲ ਕਰ ਦਿੱਤਾ ਹੈ। ਬਾਬਾ ਬਲਵੰਤ ਸਿੰਘ ਜੀ ਕਹਿਣ ਲੱਗੇ ਤੂੰ ਅੱਜ ਹੀ ਤਿਆਰੀ ਕਰ ਲੈ, ਕੱਲ੍ਹ ਚਲਾ ਜਾ। ਉਨ੍ਹਾਂ ਦੀਆਂ ਲਹਿਰਾਂ, ਉਨ੍ਹਾਂ ਦੀਆਂ ਆਹਾਂ, ਅਤੇ ਯਾਦਾਂ ਤੇਰੇ ਨਾਲ ਟਕਰਾਂਦੀਆਂ ਨੇ ਅਤੇ ਤੂੰ ਕਾਫੀ ਦਿਨਾਂ ਦਾ ਨਿਕਲਿਆ ਹੋਇਆ ਹੈਂ। ਉਸ ਤਰ੍ਹਾਂ ਦਾ ਅਨੰਦ ਜਿਸ ਦੀ ਤੂੰ ਚਰਚਾ ਕਰਦਾ ਹੈਂ, ਵੇਖਣਾ ਚਾਹੁੰਦਾ ਹੈਂ, ਮਾਨਣਾ ਚਾਹੁੰਦਾ ਹੈਂ, ਤਾਂ ਜਾ, ਰੋਂਦੀ ਹੋਈ ਮਾਂ ਦੇ ਅੱਥਰੂ (ਹੰਝੂ) ਪੂੰਝ, ਪਿਤਾ ਨੂੰ ਤੇ ਭੈਣ ਨੂੰ ਮਿਲ।

ਮੈਂ ਘਰ ਤਾਰ ਕੀਤੀ ਮੈਂ ਦਿੱਲੀ ਫਲਾਣੀ ਟਰੇਨ ਤੇ ਪਹੁੰਚ ਰਿਹਾ ਹਾਂ। ਜੈਸੇ ਮੈਂ ਦਿੱਲੀ ਪਹੁੰਚਿਆ ਮੇਰੇ ਬਚਪਨ ਦਾ ਮਿੱਤਰ ਜੋ ਅਲਵਰ ਵਿਚ ਬਣਿਆ ਸੀ, ਉਥੋਂ ਦਾ ਲੋਕਲ ਵਸਨੀਕ ਬਿਹਾਰੀ ਲਾਲ ਅੱਗੋਂ ਲੈਣ ਲਈ ਆਇਆ ਹੋਇਆ ਸੀ। ਉਸ ਤੋਂ ਪਤਾ ਚੱਲਿਆ, ਪਿਤਾ ਜੀ ਤਾਂ ਗੁਜ਼ਰ ਚੁਕੇ ਨੇ। ਭੈਣ ਦੀ ਸ਼ਾਦੀ ਹੋ ਗਈ ਹੈ। ਮੈਂ ਆਪਣੀਆਂ ਅੱਖਾਂ ਵਿਚੋਂ ਹੰਝੂ ਰੋਕ ਨਾ ਸਕਿਆ। ਬੜੀ ਕੋਸ਼ਿਸ਼ ਕੀਤੀ, ਢਾਹ ਵੀ ਨਿਕਲ ਗਈ। ਬਿਹਾਰੀ ਲਾਲ ਨੇ ਮੈਨੂੰ ਸੀਨੇ ਨਾਲ ਲਾਇਆ। ਮੇਰੇ ਹੰਝੂ ਪੂੰਝੇ ਅਤੇ ਆਖਿਆ, ਮਾਂ ਹੈ। ਉਹ ਸਾਰਾ ਦਿਨ ਘਰ ਇਕੱਲੀ ਬੈਠੀ ਤੈਨੂੰ ਯਾਦ ਕਰਦੀ ਰਹਿੰਦੀ ਹੈ। 16 ਵਿਘੇ ਜੋ ਜ਼ਮੀਨ ਮਿਲੀ ਸੀ, ਉਸ ਵਿਚੋਂ ਬਾਂਟੇ ਦੀ (ਅੱਧ ਦੀ), ਜੋ ਫਸਲ ਆ ਜਾਂਦੀ ਹੈ, ਉਸ ਨਾਲ ਉਪਜੀਵਕਾ ਚਲਾਉਂਦੀ ਹੈ। ਪਰ ਕੋਈ ਦਿਨ ਐਸਾ ਨਹੀਂ ਲੰਘਦਾ ਜਦ ਉਸ ਦੀਆਂ ਅੱਖਾਂ ਛਲਕਦੀਆਂ ਨਹੀਂ, ਉਸਦਾ ਹਿਰਦਾ ਤੜਪਦਾ ਨਹੀਂ। ਮੈਂ ਗੁਰਦੁਆਰਾ ਸੀਸ ਗੰਜ ਸਾਹਿਬ ਆ ਕੇ ਮੱਥਾ ਟੇਕਿਆ। ਕੁਝ ਸਮਾਂ ਬੈਠਕੇ ਅਲਵਰ ਨੂੰ ਚਾਲੇ ਪਾਏ।

ਪਹੁੰਚਣ ਤੇ ਮਾਂ ਨੂੰ ਮੱਥਾ ਟੇਕਿਆ। ਉਸਨੇ ਮੈਨੂੰ ਗਲ ਨਾਲ ਲਾਇਆ। ਮਾਂ ਦੀ ਜ਼ਬਾਨ ਵਿਚੋਂ ਕੁਝ ਵੀ ਨਾ ਨਿਕਲਿਆ। ਭਰਿਆ ਹੋਇਆ ਹਿਰਦਾ, ਭਰਿਆ ਹੋਇਆ ਗਲਾ। ਮੇਰੇ ਹਿਰਦੇ ਵਿਚੋਂ ਵੀ ਕੁਝ ਨਾ ਨਿਕਲਿਆ। ਭਰਿਆ ਹੋਇਆ ਗਲਾ ਅਤੇ ਭਰੀਆਂ ਹੋਈਆਂ ਅੱਖਾਂ। ਕੁਝ ਦਿਨ ਬਤੀਤ ਕੀਤੇ ਲੇਕਿਨ ਭਵਿੱਖ ਦੀ ਚਿੰਤਾ ਨੇ ਫਿਰ ਘੇਰਾ ਪਾਇਆ। ਮਾਂ, ਮੇਰੀ ਭੈਣ ਨੂੰ ਬੁਲਾ ਕੇ ਮੇਰੀ ਸ਼ਾਦੀ ਦੀਆਂ ਗੱਲਾਂ ਕਰਨ ਲੱਗ ਪਈ। ਬਈ ਇਸਦੇ ਪੈਰਾਂ ਵਿਚ ਬੇੜੀਆਂ ਪਾਈਏ, ਕਿਧਰੇ ਫਿਰ ਨੱਸ ਨਾ ਜਾਏ, ਭੱਜ ਨਾ ਜਾਏ। ਨਾਲ ਦੇ ਪਿੰਡ ਬਹਾਦਰਪੁਰ ਵਿਚ ਭੈਣ ਰਹਿੰਦੀ ਸੀ। ਮਾਂ ਉਥੇ ਸ਼ਾਇਦ ਇਸੇ ਪੜਚੋਲ ਲਈ ਤਿੰਨ ਦਿਨ ਲਈ ਗਈ ਤੇ ਜਦੋਂ ਜਾਣ ਲੱਗੀ, ਮੈਨੂੰ ਕਹਿਣ ਲੱਗੀ ਤੂੰ ਇਥੇ ਰਹੀਂ। ਤੇਰੀ ਦੇਖ-ਰੇਖ ਕਰਨ ਨੂੰ ਤੇਰੀ ਚਾਚੀ ਆ ਜਾਏਗੀ। ਮੈਂ ਕਿਹਾ ਕੋਈ ਲੋੜ ਨਹੀਂ, ਮੈਂ ਇਕ ਹਫਤੇ ਲਈ ਅਜਮੇਰ ਜਾਣਾ ਹੈ। ਕੰਮ ਹੈ ਅਤੇ ਮੈਂ ਇਹ ਨਹੀਂ ਆਖਿਆ ਕਿ ਮੈਂ ਕਥਾ ਕਰਨ ਜਾਣਾ ਹੈ। ਮੈਂ ਇਹ ਆਖਿਆ ਕਿ ਮੇਰਾ ਕੰਮ ਹੈ, ਮੇਰਾ ਇਸ ਤਰ੍ਹਾਂ ਦਾ ਧੰਦਾ ਹੈ। ਮੈਂ ਕਿਹਾ, ਮਾਂ ਮੈਂ ਝੂਠ ਨਹੀਂ ਬੋਲਦਾ। ਮੈਂ ਸੱਤ ਦਿਨਾਂ ਬਾਅਦ ਆ ਜਾਵਾਂਗਾ। ਮਾਂ ਬਹਾਦਰਪੁਰ ਗਈ, ਮੈਂ ਅਜਮੇਰ ਗਿਆ। ਸ੍ਰੀ ਗੁਰੂ ਸਿੰਘ ਸਭਾ ਹਾਥੀ ਬਾਟਾ (ਅਜਮੇਰ) ਉਥੇ ਜਾ ਕੇ ਠਹਿਰਿਆ।

ਗ੍ਰੰਥੀ ਸਿੰਘ ਨੂੰ ਕਿਹਾ, ਮੈਂ ਕਥਾ ਕਰਨੀ ਹੈ। ਕਹਿਣ ਲੱਗੇ ਪ੍ਰਬੰਧਕਾਂ ਨੂੰ ਆ ਲੈਣ ਦਿਉ, ਗੱਲ ਕਰਾਂਗੇ। ਸ਼ਾਮ ਨੂੰ ਪ੍ਰਬੰਧਕ ਆਏ। ਮੈਂ ਤੇ ਗਿਆਨੀ ਜੀ ਨੇ ਉਨ੍ਹਾਂ ਨੂੰ ਕਥਾ ਕਰਨ ਲਈ ਸੇਵਾ ਦਾ ਮੌਕਾ ਦੇਣ ਲਈ ਆਖਿਆ। ਆਖਣ ਲੱਗੇ ਠੀਕ ਹੈ ਸਵੇਰੇ ਕਥਾ ਕਰ ਲੈਣਾ। ਸਵੇਰੇ ਜਿਵੇਂ ਹੀ ਸ਼ਬਦ ਦੀ ਵਿਚਾਰ, ਅਰਥ ਬੋਧ ਦੀ ਵਿਆਖਿਆ ਕੀਤੀ, ਕੁਝ ਹਿਰਦਾ ਬੈਰਾਗੀ ਵੀ ਸੀ, ਕੁਝ ਪਰਮਾਤਮਾ ਨੇ ਰਸ ਪਾਇਆ, ਸੰਗਤਾਂ ਪ੍ਰਸੰਨ ਹੋਈਆਂ। ਪ੍ਰਬੰਧਕਾਂ ਨੂੰ ਕਹਿਣ ਲੱਗੀਆਂ ਇਨ੍ਹਾਂ ਨੂੰ ਕੁਝ ਦਿਨਾਂ ਲਈ ਰੋਕੋ। ਮੇਰੇ ਕੋਲ ਪੁੱਛਣ ਤੇ ਪ੍ਰਬੰਧਕਾਂ ਨੇ 15 ਦਿਨ ਦਾ ਸੰਗਤ ਵਿਚ ਐਲਾਨ ਕਰ ਦਿੱਤਾ। ਖੁਸ਼ੀ ਤਾਂ ਹੋਈ ਮੈਨੂੰ ਕਿਉਂਕਿ ਇਸ ਢੰਗ ਨਾਲ ਸੁਤੰਤਰ ਰੂਪ ਵਿਚ ਅਤੇ ਥੋੜਾ ਜਿਹਾ ਸਮਰਪਣ ਹੋ ਕੇ ਕਥਾ ਕਰਨ ਦਾ ਪਹਿਲਾ ਮੌਕਾ ਸੀ। ਝਾਂਸੀ ਵਿਖੇ ਜਦ ਮੈਂ ਕਥਾ ਕੀਤੀ ਸੀ ਉਦੋਂ ਮੈਂ ਸਹਿਮਿਆ ਹੋਇਆ ਸੀ ਅਤੇ ਮੈਂ ਪ੍ਰੋੜ ਨਹੀਂ ਸੀ। ਇਥੇ ਅਜਮੇਰ ਪਹੁੰਚ ਕੇ ਚੂੰਕਿ ਇਸ ਲਾਈਨ ਦੇ ਕੁਝ ਉਤਾਰ ਚੜ੍ਹਾਉ ਦੇਖ ਚੁੱਕਿਆ ਸੀ। ਗੁਣੀ ਗਿਆਨੀਆਂ ਨਾਲ ਮੇਲ ਹੋ ਚੁੱਕਿਆ ਸੀ ਅਤੇ ਕੁਝ ਦਿਨ ਬੁਰਲਾ ਤੇ ਆਲੇ-ਦੁਆਲੇ ਕਥਾ ਕਰ ਚੁੱਕਿਆ ਸੀ ਅਤੇ ਥੋੜਾ ਅਨੁਭਵ ਵਧਿਆ ਹੋਇਆ ਸੀ। ਮੈਂ ਅਲਵਰ ਘਰ ਤਾਰ ਪਾਈ, ਮੈਂ 15 ਦਿਨਾਂ ਬਾਅਦ ਆਵਾਂਗਾ। 15 ਦਿਨ ਕਥਾ ਕਰਕੇ ਸੰਗਤਾਂ ਦੀ ਪ੍ਰਸੰਨਤਾ ਬਹੁਤ ਮਿਲੀ। ਜ਼ਰੂਰਤ ਤੋਂ ਜ਼ਿਆਦਾ ਆਰਥਿਕ ਤੌਰ ਤੇ ਵੀ ਸੰਗਤਾਂ ਨੇ ਸਨਮਾਨ ਕੀਤਾ। ਆਣ ਕੇ ਮਾਇਆ ਮੈਂ ਮਾਂ ਨੂੰ ਦਿੱਤੀ ਅਤੇ ਮੈਂ ਸੱਚਾਈ ਬੋਲ ਦਿੱਤੀ ਕਿ ਮੈਂ ਕਥਾ ਕਰਦਾ ਹਾਂ। ਮਾਂ ਖੁਸ਼ ਹੋਈ। ਕਹਿਣ ਲੱਗੀ ਕੋਈ ਗੱਲ ਨਹੀਂ। ਪਰਮਾਤਮਾ ਦਾ ਨਾਮ ਲੈਂਦਾ ਹੈਂ ਕੋਈ ਗੱਲ ਨਹੀਂ। ਘਰ

ਦਾ ਰਹਿਣ-ਸਹਿਣ ਉਸ ਮਾਇਆ ਨਾਲ ਕੁਝ ਠੀਕ ਕੀਤਾ। ਮੈਂ ਮਾਂ ਨੂੰ ਆਖਿਆ ਚੂੰਕਿ ਹੁਣ ਕੰਮ ਤਾਂ ਮੇਰਾ ਇਹੋ ਹੀ ਹੈ, ਮੈਨੂੰ ਜ਼ਿਆਦਾ ਅਰਸਾ ਬਾਹਰ ਜਾਣਾ ਪਏਗਾ ਸੋ ਮੈਂ ਫਿਰ ਬਾਹਰ ਜਾਣ ਦੀ ਤਿਆਰੀ ਕੀਤੀ।

ਮੈਂ ਰਤਲਾਮ ਚਲਾ ਗਿਆ, ਸੰਗਤਾਂ ਨੇ ਪਿਆਰ ਕੀਤਾ, ਫਿਰ ਮੈਂ ਇੰਦੌਰ ਚਲਿਆ ਗਿਆ, ਸੰਗਤਾਂ ਵੱਲੋਂ ਅਥਾਹ ਪਿਆਰ ਮਿਲਿਆ ਅਤੇ ਖੰਡਵਾ, ਬਰਹਾਨਪੁਰ ਆਲੇ-ਦੁਆਲੇ ਦੇ ਹੋਰ ਛੋਟੇ ਸ਼ਹਿਰਾਂ ਵਿਚ ਕਥਾ ਕਰਕੇ ਮੈਂ ਵਾਪਸ ਘਰ ਆਇਆ ਅਤੇ ਮਾਂ ਨੇ ਮੇਰੀ ਮੰਗਣੀ ਦਾ ਇੰਤਜ਼ਾਮ ਕੀਤਾ ਹੋਇਆ ਸੀ। ਭਿਤਰੇਰੇ ਚਾਚਾ ਜੀ ਦੇ ਰਾਹੀਂ ਡਿਸਟਰਿਕਟ ਬੰਨੂ ਦੇ ਹੀ ਰਹਿਣ ਵਾਲੇ ਸਰਦਾਰ ਹਰਨਾਮ ਸਿੰਘ ਜੀ ਆਹੂਜਾ, ਉਨ੍ਹਾਂ ਦੀ ਹੀ ਬੱਚੀ ਜੋ ਮੇਰੇ ਭਿਤਰੇਰੇ ਚਾਚੇ ਦੀ ਭਾਣਜੀ ਸੀ ਉਸ ਨਾਲ ਰਿਸ਼ਤਾ ਪੱਕਾ ਹੋ ਗਿਆ। ਇਸ ਹਿਸਾਬ ਨਾਲ **1957 ਵੈਸਾਖ ਵਿਚ ਮੇਰਾ ਅਨੰਦ ਕਾਰਜ ਹੋਇਆ**। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਸਿਆਹਪੋਸ਼ ਜੋ ਕਥਾ ਦੇ ਦੌਰਾਨ ਮੇਰੇ ਮਿੱਤਰ ਬਣ ਚੁਕੇ ਸਨ, ਉਮਰ ਵਿਚ ਬਜ਼ੁਰਗ ਸਨ। ਤਿੰਨੇ ਕਪੜੇ ਕਾਲੇ ਰੰਗ ਦੇ ਪਹਿਨਦੇ ਸਨ। ਇਹ ਉਨ੍ਹਾਂ ਦਾ ਸੁਭਾਓ ਸੀ। ਆਪਣੇ ਸਮੇਂ ਦੇ ਗੁਰਮਤਿ ਦੇ ਚੰਗੇ ਪ੍ਰਚਾਰਕ ਸਨ। ਕਾਫੀ ਲੰਬੇ ਸਮੇਂ ਤਕ ਗੁਰਮਤਿ ਪ੍ਰਚਾਰ ਦੀ ਉਹ ਸੇਵਾ ਕਰਦੇ ਰਹੇ। ਪ੍ਰਚਾਰਕ ਲਾਈਨ ਵਿਚ ਸ਼ਾਮਲ ਹੋਇਆਂ ਮੈਨੂੰ ਅਜੇ ਕੁਝ ਅਰਸਾ ਹੀ ਹੋਇਆ ਸੀ। ਸਹਾਰਨਪੁਰ ਇਕੱਠੇ ਹੋਏ ਤੇ ਮੈਂ ਉਹਨਾਂ ਨੂੰ ਆਖਿਆ, ਦੱਸਿਆ ਨਾਲੇ ਬੇਨਤੀ ਕੀਤੀ, ਸਿਆਹਪੋਸ਼ ਜੀ ਤੁਸੀਂ ਮੇਰੇ ਅਨੰਦ ਕਾਰਜ ਵਿਚ ਸ਼ਾਮਲ ਹੋਣਾ। ਕਹਿਣ ਲੱਗੇ ਐ ਨੌਜਵਾਨ ਮੈਂ ਤੇਰੇ ਅਨੰਦ ਕਾਰਜ ਵਿਚ ਜ਼ਰੂਰ ਸ਼ਾਮਿਲ ਹੋਵਾਂਗਾ। ਅਲਵਰ ਤੋਂ ਬਰਾਤ ਬੱਸ ਰਾਹੀਂ ਦਿੱਲੀ ਪਹੁੰਚੀ ਅਤੇ ਵਿਆਹ ਸੰਪੰਨ ਹੋਇਆ। ਭਾਈ ਸਾਹਿਬ ਭਾਈ ਵੀਰ ਸਿੰਘ ਸ਼ਿਆਹਪੋਸ਼ ਦੀ ਅਗਵਾਈ ਹੇਠ ਅਤੇ ਭਾਈ ਕੀਰਤ ਸਿੰਘ, ਮਹਾਨ ਰਾਗੀ ਜੋ ਨੇਤਰਹੀਨ ਸਨ, ਉਨ੍ਹਾਂ ਨੇ ਸ਼ਬਦ ਕੀਰਤਨ ਗਾਇਨ ਕੀਤਾ। ਗ੍ਰਹਿਸਤੀ ਜ਼ਿੰਮੇਵਾਰੀ ਦੀ ਕੁਝ ਚਿੰਤਾ ਵੀ ਜਾਗੀ ਕਿ ਮੈਂ ਸਿਰਫ਼ ਗੁਰਬਾਣੀ ਦਾ ਪ੍ਰਚਾਰਕ ਹਾਂ। ਪਰ ਮੈਂ ਇਸ ਪਾਸੇ ਆਇਆ ਹਾਂ ਕਿਸੇ ਰੱਬੀ ਤੜਪ ਦੇ ਨਾਲ, ਲੇਕਿਨ ਕਥਾ ਵਿਚਾਰ ਇਹ ਮੇਰੀ ਉਪਜੀਵਕਾ ਬਣ ਜਾਏਗੀ। ਇਹ ਮੈਂ ਕਦੀ ਸੋਚ ਵੀ ਨਹੀਂ ਸੀ ਸਕਦਾ। ਲੇਕਿਨ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੂੰ ਜੋ ਮਨਜ਼ੂਰ ਸੀ, ਐਸਾ ਹੀ ਹੋਇਆ।

ਮੈਂ ਅਜਮੇਰ, ਇੰਦੌਰ, ਰਤਲਾਮ, ਖੰਡਵਾ, ਸਹਾਰਨਪੁਰ, ਅਲੀਗੜ੍ਹ, ਕਾਨ੍ਹਪੁਰ ਆਦਿ ਵੱਖ-ਵੱਖ ਸ਼ਹਿਰਾਂ ਵਿਚ ਜਾ ਕੇ ਕਥਾ ਕਰਨੀ ਅਤੇ ਬੰਦਗੀ ਦੀ ਮੰਗ ਵੀ ਗੁਰੂ ਅੱਗੇ ਕਰਨੀ ਅਤੇ ਉਪਜੀਵਕਾ ਦੀ ਲਾਲਸਾ ਵੀ ਸੀ ਜੋ ਪੂਰੀ ਹੁੰਦੀ ਰਹੀ। ਇਸੇ ਦੌਰਾਨ ਅਣਖੀਲਾ ਸੁਭਾਓ ਤੇ ਗੁਰਮਤਿ ਦੀ ਤੜਪ ਹੋਣ ਕਰਕੇ ਕਿਧਰੇ-ਕਿਧਰੇ ਮੇਰਾ ਪ੍ਰਬੰਧਕੀ ਢਾਂਚੇ ਨਾਲ ਟਕਰਾਓ ਵੀ ਹੋ ਜਾਂਦਾ ਸੀ। ਇਸ ਤਰ੍ਹਾਂ ਦਾ ਨੈਨੀਤਾਲ ਵਿਖੇ ਪ੍ਰਬੰਧਕਾਂ ਨਾਲ ਵੱਡੀ ਪੱਧਰ ਤੇ ਟਕਰਾਉ ਹੋਇਆ। ਗੁਰਦੁਆਰੇ ਦੇ ਕਮਰੇ ਕਿਰਾਏ ਤੇ ਦਿੱਤੇ ਜਾਂਦੇ

ਸਨ, ਕਰਾਏ ਤੇ ਲੈਣ ਵਾਲੇ ਬੰਦੇ ਜੂਆ ਵੀ ਖੇਡਦੇ ਸਨ, ਤਾਸ਼ ਵੀ ਖੇਡਦੇ ਸਨ, ਸ਼ਰਾਬ ਵੀ ਪੀਂਦੇ ਸਨ। ਮੈਂ ਇਸਦੀ ਵਿਰੋਧਤਾ ਕੀਤੀ ਅਤੇ ਕਿਹਾ, ਇਹ ਕੰਮ ਤਾਂ ਹੋਟਲਾਂ ਵਿਚ ਹੁੰਦੇ ਹਨ, ਗੁਰਦੁਆਰੇ ਵਿਚ ਨਹੀਂ। ਇਹ ਪ੍ਰਸ਼ਨ ਸੰਗਤ ਵਿਚ ਮੈਂ ਰੱਖਿਆ। ਪ੍ਰਬੰਧਕਾਂ ਨੇ ਆਉਣਾ ਬੰਦ ਕਰ ਦਿੱਤਾ ਲੇਕਿਨ ਮੈਂ 10-15 ਦਿਨ ਉਥੇ ਰਿਹਾ ਅਤੇ ਇਸੇ ਤਰ੍ਹਾਂ ਹੀ ਵਾਪਸ ਆ ਗਿਆ।

ਹਲਦਵਾਨੀ, ਹਲਧਰਪੁਰ ਹੋਰ ਸ਼ਹਿਰਾਂ ਵਿਚ ਵੀ ਮੈਂ ਜਾਂਦਾ ਰਿਹਾ। ਇਸ ਦੌਰਾਨ ਕਾਨ੍ਹਪੁਰ ਵਿਚ ਵੀ ਜੋ ਮੈਂ ਸੁੱਤੇ-ਸਿੱਧ ਕਥਾ ਕਰਦਾ ਸੀ, ਇਸਨੂੰ ਨਿੱਜੀ ਵਿਰੋਧ ਸਮਝ ਲਿਆ ਗਿਆ। ਉਥੇ ਮੇਰਾ ਕਥਾ ਕਰਨਾ ਬੰਦ ਕਰ ਦਿੱਤਾ ਗਿਆ। ਅਕਾਲੀ ਗੁਰਚਰਨ ਸਿੰਘ ਜੀ ਸਨ ਜਿਨ੍ਹਾਂ ਨੇ ਦੂਸਰੀ ਥਾਂ ਪੰਡਾਲ ਲਗਵਾ ਕੇ ਕਥਾ ਆਰੰਭ ਕਰਵਾਈ ਤੇ ਬਾਅਦ ਵਿਚ ਜਗ੍ਹਾ ਲੈ ਕੇ ਧਰਮਸ਼ਾਲਾ ਬਣਵਾਈ, ਜੋ ਅੱਜ ਅਕਾਲੀ ਜੀ ਦੀ ਧਰਮਸ਼ਾਲਾ ਦੇ ਨਾਮ ਨਾਲ ਮਸ਼ਹੂਰ ਹੈ। ਮੈਂ ਇਕ ਅੰਦਾਜ਼ੇ ਦੇ ਮੁਤਾਬਿਕ ਕੋਈ ਸੰਨ 1962 ਤੋਂ ਲੈ ਕੇ ਹੁਣ ਤਕ ਅੱਜ 2003 ਹੋ ਗਿਆ ਹੈ (**ਮਸਕੀਨ ਜੀ 18 ਫਰਵਰੀ ਸੰਨ 2005 ਨੂੰ ਸਰੀਰਕ ਵਿਛੋੜਾ ਦੇ ਗਏ ਸਨ**), ਉਥੇ ਵੀ ਹਰ ਸਾਲ ਫਰਵਰੀ ਦੇ ਮਹੀਨੇ ਵਿਚ ਤਕਰੀਬਨ ਦੋ ਕੁ ਹਫ਼ਤੇ ਸੰਗਤਾਂ ਦੀ ਸੇਵਾ ਕਥਾ ਰਾਹੀਂ ਕਰਦਾ ਹਾਂ। ਇੰਦੌਰ ਵਿਖੇ ਹਰ ਸਾਲ ਕਥਾ ਕਰਨ ਲਈ ਜਾਂਦਾ ਹਾਂ। ਇੰਦੌਰ ਦੀਆਂ ਸੰਗਤਾਂ ਬਹੁਤ ਪਿਆਰ ਕਰਦੀਆਂ ਹਨ।



ਇਕ ਦਿਨ ਇੰਦੌਰ ਤੋਂ 45 ਮੀਲ ਦੀ ਦੂਰੀ ਤੇ ਜੋ ਓਅੰਕਾਰ ਨਾਮ ਦਾ ਤੀਰਥ ਹੈ ਉਸ ਨੂੰ ਵੇਖਣ ਲਈ ਗਿਆ। ਮੇਰੇ ਨਾਲ ਨਿਰਮਲੇ ਸੰਤ ਪਰਕਾਸ਼ਾ ਸਿੰਘ ਜੀ ਸਨ। ਉਨ੍ਹਾਂ ਨੇ ਓਥੋਂ ਦੇ ਪੁਰਾਤਨ ਮੰਦਰ ਦੇ ਕੋਲ ਇਕ ਜਗ੍ਹਾ ਦਿਖਾਈ। ਕਹਿਣ ਲੱਗੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਇਕ ਬਾਣੀ ਰਾਮਕਲੀ ਦੱਖਣੀ ਇਥੇ ਉਚਾਰਨ ਕੀਤੀ ਸੀ। ਲੇਕਿਨ ਉਹ ਜਗ੍ਹਾ ਕਿਸੇ ਪ੍ਰੋਹਤ ਕੋਲ ਸੀ ਜੋ ਉਜੈਨ ਰਹਿੰਦਾ ਸੀ। ਇਕ ਅੰਦਾਜ਼ੇ ਦੇ ਮੁਤਾਬਿਕ ਇਹ ਤੀਰਥ ਕੋਈ ਚਾਰ ਹਜ਼ਾਰ ਸਾਲ ਪੁਰਾਣਾ ਹੈ। ਇਹ ਇਕ ਕਿਸਮ ਦਾ ਜਜ਼ੀਰਾ (ਟਾਪੂ) ਹੈ। ਇਸਦੇ ਚਾਰੋਂ ਤਰਫ ਪਾਣੀ ਹੀ ਪਾਣੀ ਹੈ। ਦੋ ਦਰਿਆ ਨਰਮਦਾ ਤੇ ਤਾਪਤੀ ਵਗਦੇ ਹਨ। ਇਨ੍ਹਾਂ ਦਰਿਆਵਾਂ ਦਾ ਸੰਗਮ ਬਣਦਾ ਹੈ। ਇਹ ਟੁਕੜਾ ਇਕ ਪਹਾੜ ਹੈ ਅਤੇ ਇਥੇ ਦੋ ਧਾਰਾਵਾਂ ਨਰਮਦਾ ਤੇ ਤਾਪਤੀ ਦੀਆਂ ਨਿਖੜ ਜਾਂਦੀਆਂ ਹਨ। ਪਹਾੜ ਦਾ ਇਹ ਟੁਕੜਾ ਜਿਥੇ ਸਮਾਪਤ ਹੁੰਦਾ ਹੈ, ਓਥੇ ਫਿਰ ਮਿਲਦੀਆਂ ਨੇ। ਵਿਚਕਾਰ ਇਹ ਟੁਕੜਾ ਜਜ਼ੀਰਾ (ਟਾਪੂ) ਕਹਿਲਾਉਂਦਾ ਹੈ। ਛੋਟਾ ਜਿਹਾ ਜੋ ਉਪਰੋਂ ਦੇਖਣ ਨਾਲ ਓਮ (ॐ) ਦੀ ਸ਼ਕਲ ਦਾ ਦਿਖਾਈ ਦਿੰਦਾ ਹੈ। ਪ੍ਰਾਚੀਨ ਕਾਲ ਤੋਂ ਇਸ ਟਾਪੂ ਤੇ ਬਣਿਆ ਹੋਇਆ ਮੰਦਰ **'ਓਅੰਕਾਰ'** ਨਾਮ ਦੇ ਨਾਲ ਮਸ਼ਹੂਰ ਹੈ। ਮਹੀਨੇ ਦੇ ਮਹੀਨੇ, ਵਿਸ਼ੇਸ਼ ਰੂਪ ਵਿਚ ਪੂਰਨਮਾਸ਼ੀ ਤੇ ਮੇਲਾ ਲੱਗਦਾ ਹੈ। ਉਂਝ ਰੋਜ਼ ਵੀ ਸੈਂਕੜੇ ਦੀ ਗਿਣਤੀ ਵਿਚ ਤੀਰਥ ਯਾਤਰੀ ਆਉਂਦੇ ਨੇ। ਸ਼ਰਧਾ ਦੇ ਫੁੱਲ ਭੇਟ ਕਰਕੇ, ਕੁਝ ਦਿਨ

ਠਹਿਰ ਕੇ ਚਲੇ ਜਾਂਦੇ ਹਨ। ਇਸ ਤੀਰਥ ਤੇ ਰੌਣਕ 12 ਮਹੀਨੇ ਹੀ ਬਣੀ ਰਹਿੰਦੀ ਹੈ। ਇਸ ਤੀਰਥ ਦਾ ਨਾਮ ਓਅੰਕਾਰੇਸ਼ਵਰ ਹੈ। ਸ਼ਹਿਰ ਅਤੇ ਰੇਲਵੇ ਸਟੇਸ਼ਨ ਦਾ ਨਾਮ ਵੀ ਓਅੰਕਾਰ ਹੈ। ਨਰਮਦਾ ਦੇ ਉਰਾਰ ਜੋ ਥੋੜ੍ਹਾ ਜਿਹਾ ਵਸੇਬਾ ਹੈ, ਉਸ ਦਾ ਨਾਮ ਮਾਂਧਾਤਾ ਹੈ। ਕਹਿੰਦੇ ਨੇ ਰਾਜੇ ਮਾਂਧਾਤੇ ਨੇ ਇਥੇ ਹੀ ਨਰਮਦਾ ਦੇ ਤੱਟ ਤੇ ਬੈਠਕੇ ਘੋਰ ਤਪੱਸਿਆ (ਸਾਧਨਾ) ਕੀਤੀ। ਭੱਟਾਂ ਨੇ ਆਪਣੀ ਬਾਣੀ ਵਿਚ ਜ਼ਿਕਰ ਵੀ ਕੀਤਾ ਹੈ :-

*ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ॥* (ਅੰਗ ੧੩੯੦)

maadhaataa gun ravai jaen chakravai kehaaeiou.
Maandhaataa, who called himself ruler of all the world, sings His Praises.

ਜਿਸ ਮਾਂਧਾਤਾ ਨੇ ਆਪਣੇ ਆਪ ਨੂੰ ਚੱਕਰਵਰਤੀ ਰਾਜਾ ਅਖਵਾਇਆ ਸੀ, ਉਹ ਭੀ ਗੁਰੂ ਨਾਨਕ ਦੇ ਗੁਣ ਉਚਾਰ ਰਿਹਾ ਹੈ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਉਪਮਾ ਵਿਚ ਕਹੇ ਹੋਏ ਸਵੱਯਾਂ ਵਿਚ ਮਾਂਧਾਤਾ ਰਾਜੇ ਦਾ ਵੀ ਜ਼ਿਕਰ ਕੀਤਾ ਹੈ।

ਦੱਖਣ ਦੀ ਫੇਰੀ ਸਮੇਂ ਗੁਰੂ ਨਾਨਕ ਦੇਵ ਜੀ ਜਦ ਇਸ ਤੀਰਥ ਤੇ ਰੁਕੇ ਤਾਂ ਆਪ ਜੀ ਦਾ ਉਤਾਰਾ ਇਕ ਬਹੁਤ ਵੱਡੀ ਟਕਸਾਲ ਵਿਚ ਹੋਇਆ। ਇਥੇ ਟਕਸਾਲ ਦੇ ਮੁਖੀ ਪ੍ਰੋਹਤ, ਬ੍ਰਾਹਮਣਾਂ ਨੂੰ ਸ਼ਾਸਤਰ ਪੜ੍ਹਾਉਂਦੇ ਸਨ। ਓਥੇ ਮੇਰੇ ਪਾਤਸ਼ਾਹ ਨੇ ਟਕਸਾਲ ਦੇ ਮੁਖੀ ਪੰਡਤਾਂ ਨੂੰ ਸੰਬੋਧਨ ਕਰਦਿਆਂ ਰਾਮਕਲੀ ਦੱਖਣੀ ਬਾਣੀ ਉਚਾਰਨ ਕੀਤੀ :-



ਰਾਮਕਲੀ ਮਹਲਾ ੧ ਦਖਣੀ ਓਅੰਕਾਰੁ
ੴ ਸਤਿਗੁਰ ਪ੍ਰਸਾਦਿ॥

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥*
*ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥*
*ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥*
*ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥੧॥*
*ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥੧॥ਰਹਾਉ॥*
(ਅੰਗ ੯੨੯-੩੦)

ਇਹ ਸਾਰੀ ਬਾਣੀ ਸੁਣਕੇ ਪ੍ਰੋਹਤ ਅਤੇ ਵਿਦਿਆਰਥੀ ਇਤਨੇ ਪ੍ਰਭਾਵਿਤ ਹੋਏ ਉਹਨਾਂ ਦੇ ਮੁਖਾਰਬਿੰਦ ਤੋਂ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਨਿਕਲਿਆ। ਇਸ ਅਸਥਾਨ ਦੇ ਜਦ ਮੈਂ ਦਰਸ਼ਨ ਕੀਤੇ ਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪਾਵਨ ਅਸਥਾਨ ਬਣਾਉਣ ਦਾ ਅੰਦਰ ਇਕ ਫੁਰਨਾ ਹੋਇਆ। ਪਰ ਮੈਂ ਗਰੀਬ ਨਿਮਾਣਾ ਨਿਤਾਣਾ ਕਥਾ ਕਰਕੇ ਆਪਣੀ ਅਤੇ ਪਰਿਵਾਰ ਦੀ ਉਪਜੀਵਕਾ ਚਲਾਉਣ ਵਾਲਾ ਇਸ ਵੱਡੇ ਕੰਮ ਨੂੰ ਕਿਸ ਤਰ੍ਹਾਂ ਉਸਾਰਾਂ।

ਇੰਦੌਰ ਗੁਰੂ ਨਾਨਕ ਦੇਵ ਜੀ ਦੇ ਇਮਲੀ ਸਾਹਿਬ ਜੀ ਦੇ ਅਸਥਾਨ ਤੇ ਕਥਾ ਦੇ ਦੌਰਾਨ ਮੈਂ ਸੰਗਤਾਂ ਨੂੰ ਬੇਨਤੀ ਕੀਤੀ। ਹਰ ਸਾਲ ਜੋ ਦਾਸ ਇਥੇ ਸਾਵਣ ਦੇ ਮਹੀਨੇ ਕਥਾ ਕਰਨ ਆਉਂਦਾ ਹੈ। ਮਹੀਨੇ ਦੀ ਪੂਰੀ ਮਾਇਆ ਓਅੰਕਾਰ ਦੇ ਅਸਥਾਨ ਤੇ ਭੇਟ ਕਰ ਦਿਆਂਗਾ, ਕਿਉਂਕਿ ਉਸ ਅਸਥਾਨ ਤੇ ਗੁਰਦੁਆਰਾ ਹੋਣਾ ਚਾਹੀਦਾ ਹੈ। ਅਗਰ ਸੰਗਤਾਂ ਪੂਰਨ ਯੋਗਦਾਨ ਪਾਉਣ ਅਤੇ ਸਹਿਯੋਗ ਦੇਣ ਤਾਂ ਇਹ ਅਸਥਾਨ ਬਣ ਸਕਦਾ ਹੈ।

ਉਸ ਸਮੇਂ ਸਹਿਯੋਗੀ ਬਣੇ ਸਰਦਾਰ ਪਰਮੇਸ਼ਰਾ ਸਿੰਘ ਫਾਰੈਸਟ ਕੰਟਰੈਕਟਰ (Forest Contractor), ਜੋ ਨਵੇਂ ਬਣੇ ਮਿੱਤਰਾਂ ਵਿਚੋਂ ਸਨ ਅਤੇ ਸਤਿਸੰਗੀ ਸਨ। ਉਨ੍ਹਾਂ ਨੇ ਉਦੋਂ ਮੈਨੂੰ ਕਿਹਾ ਕਿ ਮੈਂ 40000/- ਰੁਪਏ ਖ਼ਰਚ ਕਰ ਦਿਆਂਗਾ। ਅੰਦਾਜ਼ਨ 40000/- ਰੁਪਿਆ ਉਨ੍ਹਾਂ ਦਿਨਾਂ ਵਿਚ ਕਾਫ਼ੀ ਹੁੰਦਾ ਸੀ ਅਤੇ ਉਨ੍ਹਾਂ ਨੇ ਇਹ ਆਪਣਾ ਇਰਾਦਾ ਦੱਸਿਆ। ਸੰਗਤਾਂ ਦੇ ਵਿਚੋਂ ਵੀ ਕਾਫ਼ੀ ਮਾਇਆ ਹੋਈ। ਦਾਸ ਨੇ ਪੰਜ ਮੈਂਬਰੀ ਇਕ ਕਮੇਟੀ ਬਣਾਈ, ਜਿਸ ਵਿਚ ਕੈਸ਼ੀਅਰ ਅਤੇ ਬਾਕੀ ਸਰਪ੍ਰਸਤੀ ਸਰਦਾਰ ਪਰਮੇਸ਼ਰਾ ਸਿੰਘ ਜੀ ਦੀ, ਇਕ ਸਿੰਘ ਖੰਡਵਾ ਤੋਂ ਲਿਆ ਗਿਆ ਸੀ, ਇਕ ਬੜਵਾ ਤੋਂ, ਇੰਦੌਰ ਤੋਂ ਦੋ ਤਿੰਨ ਸਿੰਘ। ਗੁਰਦੁਆਰੇ ਦੀ ਜਗ੍ਹਾ ਲੈ ਲਈ ਗਈ। ਉਰਾਰ ਧਰਮਸ਼ਾਲਾ ਲਈ ਵੀ ਜਗ੍ਹਾ ਲੈ ਲਈ ਗਈ ਅਤੇ ਸਰਦਾਰ ਪਰਮੇਸ਼ਰਾ ਸਿੰਘ ਨੇ ਆਪਣੀ ਪੂਰੀ ਜ਼ਿੰਮੇਵਾਰੀ ਨਾਲ ਨਕਸ਼ਾ ਤਿਆਰ ਕਰਵਾ ਕੇ ਕੰਮ ਆਰੰਭ ਕਰ ਦਿੱਤਾ। ਕੰਮ ਬੜਾ ਵੱਡਾ ਸੀ ਕਿਉਂਕਿ ਇੱਟਾਂ ਤੇ ਲੋਹਾ ਵੀ ਬੇੜੀਆਂ ਤੇ ਢੋਣਾ, ਤੇ ਪਾਰ ਕਰ ਕੇ, ਜਜ਼ੀਰੇ ਵਿਚ ਲੈ ਜਾਣਾ ਸੀ। ਇਸ ਤਰੀਕੇ ਨਾਲ ਇਮਾਰਤ ਬਨਾਉਣ ਵਿਚ ਦੁਗਣਾ ਖ਼ਰਚ ਹੁੰਦਾ ਸੀ। ਅੱਜ ਤਾਂ ਓਥੇ ਸਤਿਗੁਰ ਜੀ ਦੀ ਮਿਹਰ ਹੈ ਅਤੇ ਪੁਲ ਬਣ ਗਿਆ ਹੈ। ਉਸ ਵੇਲੇ ਪੁਲ ਨਹੀਂ ਸੀ। ਸਾਰਾ ਸਾਮਾਨ ਬੇੜੀ ਤੇ ਹੀ ਢੋਣਾ ਪੈਂਦਾ ਸੀ। ਦਾਸ ਖੰਡਵਾ, ਝਰਨੀਆਂ, ਸਨਾਵਤ, ਬੜਵਾ, ਖਰਗੋਂ, ਬਰਹਾਨਪੁਰ ਅਤੇ ਆਲੇ ਦੁਆਲੇ ਦੇ ਸ਼ਹਿਰਾਂ ਤੋਂ ਵੀ ਉਗਰਾਹੀ ਕਰਨ ਲੱਗ ਪਿਆ। ਜੋ ਕਥਾ ਭੇਟ ਤੇ ਹੋਰ ਮਾਇਆ ਗੁਰਦੁਆਰੇ ਲਈ ਆਉਂਦੀ ਸੀ, ਉਹ ਸਾਰੀ ਸਰਦਾਰ ਪਰਮੇਸ਼ਰਾ ਸਿੰਘ ਜੀ ਦੇ ਹਵਾਲੇ ਕਰ ਦਿੱਤੀ ਜਾਂਦੀ ਸੀ। ਉਨ੍ਹਾਂ ਦੀ ਹੀ ਜੀਪ ਤੇ ਡਰਾਈਵਰ ਸਾਨੂੰ ਇਨ੍ਹਾਂ ਸ਼ਹਿਰਾਂ ਵਿਚ ਭਰਮਣ ਕਰਨ ਨੂੰ ਮਿਲਦਾ ਸੀ। ਇਸ ਤਰੀਕੇ ਨਾਲ ਪੰਦਰਾਂ ਵੀਹ ਦਿਨ ਇੰਦੌਰ ਤੇ ਇਕ ਅੰਦਾਜ਼ੇ ਨਾਲ ਇਕ ਮਹੀਨਾ ਦਾਸ ਬਾਕੀ ਸ਼ਹਿਰਾਂ ਵਿਚ ਭਰਮਣ ਕਰਦਾ ਸੀ। ਦੋ ਮਹੀਨੇ ਦੀ ਕਥਾ ਭੇਟ ਤੇ ਹੋਰ ਬਾਕੀ ਗੁਰਦੁਆਰੇ ਸੰਬੰਧੀ ਸੰਗਤਾਂ ਦੀ ਸੇਵਾ ਦਾਸ ਗੁਰਦੁਆਰਾ ਫੰਡ ਵਿਚ ਦਾਖ਼ਲ ਕਰ ਦਿੰਦਾ ਸੀ। ਸਹਿਜੇ-ਸਹਿਜੇ ਬਿਲਡਿੰਗ ਸੋਹਣੇ ਢੰਗ ਨਾਲ ਤਾਮੀਰ ਹੋ ਰਹੀ ਸੀ। ਫੁਰਨਾ ਪੈਦਾ ਹੋਇਆ ਇਥੇ ਕੋਈ ਸਾਲਾਨਾ ਸਮਾਗਮ ਵੀ ਰੱਖਿਆ ਜਾਏ। ਗੁਰਦੁਆਰੇ ਦੀਆਂ ਕੰਧਾਂ ਅਜੇ ਉੱਸਰ ਹੀ ਰਹੀਆਂ ਸਨ। ਸੰਗਤਾਂ ਵਿਚ ਉਤਸ਼ਾਹ ਪੈਦਾ ਹੋਵੇ ਅਤੇ ਦਰਸ਼ਨ ਕਰਨ ਆਉਣ।

ਸਮਾਗਮ ਰੱਖਿਆ ਗਿਆ, ਬਹੁਤ ਵੱਡੀ ਗਿਣਤੀ ਵਿਚ ਸੰਗਤਾਂ ਇੰਦੌਰ,

ਰਤਲਾਮ, ਓਜੈਨ, ਬਰਹਾਨਪੁਰ, ਖੰਡਵਾ, ਸਨਾਵਤ, ਬੜਵਾ ਅਤੇ ਨੇੜੇ-ਤੇੜੇ ਦੇ ਪਿੰਡਾਂ ਵਿਚੋਂ ਆਈਆਂ। ਮੇਰਾ ਵੀ ਉਤਸ਼ਾਹ ਵਧਿਆ। 6-7 ਸਾਲਾਂ ਦੀ ਮਿਹਨਤ ਗੁਰੂ ਬਾਬੇ ਨੇ ਕਰਾਈ। ਸੇਵਾ ਨੂੰ ਭਾਗ ਲੱਗੇ ਗੁਰਦੁਆਰਾ ਬਣਕੇ ਤਿਆਰ ਹੋਇਆ। ਉਦਘਾਟਨ ਸਮਾਰੋਹ 1-2-3-4 ਅਪਰੈਲ ਨੂੰ ਰੱਖਿਆ ਗਿਆ। ਪੋਸਟਰ ਵੰਡਕੇ ਪ੍ਰਚਾਰ ਕੀਤਾ ਗਿਆ। ਇਸ ਸਮਾਗਮ ਵਿਚ ਵੀ ਬੜਾ ਵਿਸ਼ਾਲ ਇਕੱਠ ਹੋਇਆ। ਲੇਕਿਨ ਇੰਦੌਰ ਵਿਚ ਹੀ ਇਕ ਗੁਰਸਿੱਖ ਸੱਜਣ ਨੇ ਸੰਗਤ ਦੇ ਵਿਚ ਅਤੇ ਆਲੇ-ਦੁਆਲੇ ਇਹ ਕਹਿਣਾ ਸ਼ੁਰੂ ਕੀਤਾ (ਪ੍ਰਾਪੇਗੰਡਾ) ਕੀਤਾ ਕਿ ਇਹ ਤੇ ਮਸਕੀਨ ਨੇ ਆਪਣਾ ਡੇਰਾ ਬਣਾਇਆ ਹੈ। ਠੀਕ ਹੈ ਉਸਨੇ ਆਪਣੀ ਕਥਾ ਭੇਟ ਵੀ ਦਿੱਤੀ ਹੈ ਪਰ ਇਸੇ ਵਿਚ ਬਹੁਤ ਮਾਇਆ ਉਗਰਾਹੀ ਦੁਆਰਾ ਸੰਗਤਾਂ ਦੀ ਦਿੱਤੀ ਹੋਈ ਹੈ। ਇਹ ਇਸਨੇ ਆਪਣਾ ਅਸਥਾਨ ਬਣਾਇਆ ਹੈ। ਆਪਣਾ ਡੇਰਾ ਬਣਾਇਆ ਹੈ। ਠੀਕ ਹੈ ਇਤਿਹਾਸਿਕ ਜਗ੍ਹਾ ਹੈ ਪਰ ਮਲਕੀਅਤ ਤਾਂ ਮਸਕੀਨ ਦੀ ਹੈ। ਪਰ ਦਾਸ ਨੇ ਉਸ ਜਗ੍ਹਾ ਦੀ ਰਜਿਸਟਰੀ ਸ੍ਰੀ ਗੁਰੂ ਸਿੰਘ ਸਭਾ ਇੰਦੌਰ ਦੇ ਨਾਮ ਕਰਾਈ ਹੋਈ ਸੀ। ਸ਼ਾਇਦ ਉਸ ਗੁਰਸਿੱਖ ਸੱਜਣ ਨੂੰ ਇਸ ਗੱਲ ਦਾ ਪਤਾ ਨਹੀਂ ਸੀ। ਦੂਸਰੇ ਦਿਨ ਹੀ ਰਜਿਸਟਰੀ ਤੇ ਹੋਰ ਸਾਰੇ ਕਾਗਜ਼ਾਤ ਸ੍ਰੀ ਗੁਰੂ ਸਿੰਘ ਸਭਾ ਕਮੇਟੀ ਦੇ ਪਰਧਾਨ ਜੋ ਸਰਦਾਰ ਪਰਧਾਨ ਸਿੰਘ ਜੀ ਸਨ ਅਤੇ ਸਰਦਾਰ ਧਰਮ ਸਿੰਘ ਜੀ ਦੇ ਹਵਾਲੇ ਕਰ ਦਿੱਤੇ ਅਤੇ ਬੇਨਤੀ ਕੀਤੀ, ਜਿਸ ਦੀ ਇਹ ਵਸਤੂ ਹੈ ਮੈਂ ਉਸਦੇ ਅੱਗੇ ਰੱਖ ਦਿੱਤੀ। ਰਜਿਸਟਰੀ ਸ੍ਰੀ ਗੁਰੂ ਸਿੰਘ ਸਭਾ ਦੇ ਨਾਮ ਹੈ। ਗੁਰਦੁਆਰਾ ਬਣ ਚੁਕਿਆ ਹੈ। ਕੁਝ ਉਸਾਰੀ ਬਾਕੀ ਹੈ। ਹੁਣ ਬਾਕੀ ਦਾ ਕੰਮ ਸਿੰਘ ਸਭਾ ਕਰੇ ਵਰਨਾ ਮੇਰਾ ਸੰਕਲਪ ਇਹ ਸੀ ਕਿ ਉੱਪਰ ਦਾ ਢਾਂਚਾ ਵੀ ਪੂਰਾ ਤਿਆਰ ਹੋ ਜਾਏ ਫਿਰ ਸ੍ਰੀ ਗੁਰੂ ਸਿੰਘ ਸਭਾ ਦੇ ਹਵਾਲੇ ਕਰ ਦਿਆਂਗੇ। ਸਰਦਾਰ ਪਰਮੇਸ਼ਰਾ ਸਿੰਘ ਤੇ ਹੋਰ ਸੱਜਣਾਂ ਨੂੰ ਕੋਈ ਇਤਰਾਜ਼ ਨਾ ਹੋਇਆ ਬਲਕਿ ਖੁਸ਼ੀ ਹੋਈ। ਸੋ ਇਹ ਅਸਥਾਨ, ਸਿੰਘ ਸਭਾ ਦੇ ਹਵਾਲੇ ਕਰ ਦਿੱਤਾ ਗਿਆ। ਲੇਕਿਨ ਉਨ੍ਹਾਂ ਨੇ ਮੈਨੂੰ ਇਕ ਹੁਕਮ ਕੀਤਾ ਕਿ ਇਹ ਸਮਾਗਮ ਤੁਸੀਂ ਕਰਿਆ ਕਰੋਗੇ ਅਤੇ ਪੂਰਾ ਸਾਥ ਅਸੀਂ ਦਿਆ ਕਰਾਂਗੇ। ਉਦੋਂ ਦਾ ਇਹ ਸਮਾਗਮ ਬੜੀ ਧੂਮਧਾਮ ਨਾਲ ਓਥੇ ਚੱਲ ਰਿਹਾ ਹੈ ਤੇ ਬੜਾ ਰੂਹਾਨੀ ਮਾਹੌਲ ਬਣਦਾ ਹੈ। ਇਹ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਯਾਦਗਾਰੀ ਅਸਥਾਨ ਹੈ।

ਉਰਾਰ ਹੁਣ ਬਹੁਤ ਸੁੰਦਰ ਧਰਮਸ਼ਾਲਾ ਵੀ ਬਣ ਕੇ ਤਿਆਰ ਹੋਈ ਏ ਜੋ ਆਏ ਗਏ ਮੁਸਾਫਰਾਂ ਲਈ ਆਰਾਮ ਦਾ ਵਸੀਲਾ ਬਣਦੀ ਹੈ। ਹਜ਼ੂਰ ਸਾਹਿਬ ਜਾਂਦੇ ਹੋਏ ਯਾਤਰੀ ਜੋ ਬੱਸਾਂ ਤੇ ਜਾਂਦੇ ਨੇ ਇਥੇ ਦਰਸ਼ਨ ਕਰਦੇ ਨੇ ਅਤੇ ਠਹਿਰਦੇ ਹੋਏ ਉਹ ਬਰਹਾਨਪੁਰ ਤੋਂ ਜਾਂਦੇ ਹੋਏ ਹਜ਼ੂਰ ਸਾਹਿਬ ਜਾਂਦੇ ਨੇ। ਇਸ ਦੌਰਾਨ ਦਾਸ ਥਾਂ-ਥਾਂ ਕਥਾ ਕਰਕੇ ਸੰਗਤਾਂ ਦੀ ਖੁਸ਼ੀ ਤੇ ਪ੍ਰਸੰਨਤਾ ਲੈਂਦਾ ਰਿਹਾ, ਹੌਸਲਾ ਵੀ ਵਧਦਾ ਰਿਹਾ। ਲੇਕਿਨ ਅੰਦਰ ਜੋ ਗੁਰੂ ਪਿਆਰ ਸੀ, ਜਿਸ ਦੀਆਂ ਮੈਨੂੰ ਝਲਕਾਂ ਬੁਰਲੇ ਤੇ ਬੰਬਈ ਮਿਲ ਚੁੱਕੀਆਂ ਸਨ, ਜੋ ਮੈਂ ਗੁਆ ਬੈਠਾ ਸੀ, ਉਸਦੀ ਯਾਦ ਕਦੀ-ਕਦੀ ਮੈਨੂੰ ਤੜਪਾ ਦੇਂਦੀ ਸੀ। ਇਹ ਠੀਕ ਹੈ ਸਭ ਕੁਝ ਚੱਲ

ਰਿਹਾ ਹੈ ਪਰ ਉਸ ਅਨੰਦ ਤੋਂ, ਉਸ ਰਸ ਤੋਂ, ਮੈਂ ਵਾਂਝਾ ਹੋ ਗਿਆ ਹਾਂ। ਅੰਦਾਜ਼ਨ ਸੰਨ 1961 ਵਿਚ ਸੰਕਲਪ ਹੋਇਆ ਸੀ ਅਤੇ ਜੋ ਮਾਇਆ ਮੈਨੂੰ ਮਿਲਦੀ, ਪਹਿਲੇ ਓਅੰਕਾਰੇਸ਼ਵਰ ਅਸਥਾਨ ਤੇ 2 ਮਹੀਨੇ ਦੀ ਮੈਂ ਦੇ ਦੇਂਦਾ ਸੀ। ਇਸ ਨੂੰ ਮੈਂ ਆਪਣਾ ਦਸਵੰਧ ਜਾਂ ਇਸ ਤੋਂ ਵੀ ਜ਼ਿਆਦਾ ਹਿੱਸਾ ਸਮਝ ਕੇ ਭੇਟ ਕਰਦਾ ਸੀ। ਹੁਣ ਵੀ ਜਦ ਮੈਂ ਓਥੇ ਕਥਾ ਕਰਦਾ ਹਾਂ ਸੰਗਤਾਂ ਵੱਲੋਂ ਮਿਲੀ ਮਾਇਆ ਗੁਰਦੁਆਰਾ ਓਅੰਕਾਰੇਸ਼ਵਰ ਵਿਖੇ ਭੇਟ ਕਰ ਦੇਂਦਾ ਹਾਂ, ਹੁਣ ਸਿਰਫ਼ ਅੱਠ ਦਸ ਦਿਨ ਦੀ, ਬਾਕੀ ਮਾਇਆ ਮੇਰੇ ਕੋਲ ਹੁੰਦੀ ਹੈ।

ਸੰਨ 1961 ਵਿਚ ਸੰਕਲਪ ਹੋਇਆ ਕਿ ਗੁਰਮਤਿ ਸਮਾਗਮ ਅਲਵਰ ਵਿਖੇ ਵੀ ਰੱਖਿਆ ਜਾਏ, ਜਿਥੇ ਦਾਸ ਰਹਿੰਦਾ ਹੈ। ਇਹ ਇਕੋ ਹੀ ਸਮਾਗਮ ਕਰਨ ਦਾ ਸੰਕਲਪ ਪੈਦਾ ਹੋਇਆ ਸੀ। ਬਈ ਇਸ ਤਰੀਕੇ ਨਾਲ ਮੈਂ ਮਾਇਆ ਗੁਰਮਤਿ ਪ੍ਰਚਾਰ, ਗੁਰਮਤਿ ਸਮਾਗਮ, ਸਤਿਸੰਗ ਦੀ ਸੇਵਾ ਤੇ ਖ਼ਰਚ ਕਰਾਂ। ਪਹਿਲਾ ਸਮਾਗਮ ਮੈਂ ਆਪਣੇ ਛੋਟੇ ਜਿਹੇ ਘਰ ਦੇ ਬਾਹਰ ਨਿੱਕੇ ਜਿਹੇ ਪਲਾਟ ਵਿਖੇ ਰੱਖਿਆ। ਸ਼ਹਿਰ ਦੀਆਂ ਅਤੇ ਕੁਝ ਬਾਹਰ ਦੀਆਂ ਸੰਗਤਾਂ ਸਮਾਗਮ ਤੇ ਆਈਆਂ। ਇਕ-ਦੋ ਰਾਗੀ ਜਥੇ ਇਕ-ਦੋ ਕਥਾ ਵਾਚਕ ਆਏ। ਸੰਗਤਾਂ ਦੀ ਮੰਗ ਹੋਈ ਕਿ ਐਸਾ ਸਮਾਗਮ ਸਾਲ ਦੇ ਸਾਲ ਹੋਣਾ ਚਾਹੀਦਾ ਹੈ। ਇਹ ਸਮਾਗਮ ਸਾਲ ਦੇ ਸਾਲ ਉਥੇ ਰੱਖ ਦਿੱਤਾ ਗਿਆ। ਨਾਮਵਰ ਕੀਰਤਨੀਏ ਤੇ ਕਥਾ ਵਾਚਕ ਗਿਆਨੀ ਰਣਜੀਤ ਸਿੰਘ ਪਾਰਸ, ਗਿਆਨੀ ਮਾਨ ਸਿੰਘ ਝੌਰ, ਗਿਆਨੀ ਨਾਹਰ ਸਿੰਘ ਅਤੇ ਉਸ ਵੇਲੇ ਦੇ ਹੋਰ ਉਘੇ ਪਰਚਾਰਕ ਸੰਤ ਬਾਬਾ ਬਲਵੰਤ ਸਿੰਘ ਜੋ ਸਦਾ ਮੇਰੇ ਮਨ ਵਿਚ ਸ਼ਰਧਾ ਦੀ ਮੂਰਤੀ ਬਣੇ ਰਹਿੰਦੇ ਨੇ, ਉਹ ਵੀ ਆਉਂਦੇ ਰਹੇ। ਸਾਲ ਦੇ ਸਾਲ ਸਮਾਗਮ, ਦਿਨ ਦੁਗਨੀ ਅਤੇ ਰਾਤ ਚੌਗਨੀ ਉੱਨਤੀ ਕਰਦਾ ਰਿਹਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਉਤਸ਼ਾਹ ਤੇ ਪਿਆਰ ਵੀ ਵਧਾਉਂਦੇ ਗਏ।

ਕਦੀ-ਕਦੀ ਐਸਾ ਵੀ ਹੁੰਦਾ ਸੀ, ਬਲਕਿ ਕਦੀ-ਕਦੀ ਕਿਉਂਕਿ ਹਰ ਸਾਲ ਹੀ ਐਸਾ ਹੁੰਦਾ ਸੀ ਕਿ ਸਮਾਗਮ ਵਿਚ ਇਤਨਾ ਖ਼ਰਚ ਹੋ ਜਾਂਦਾ ਸੀ, ਮੇਰੀ ਜੇਬ ਬਿਲਕੁਲ ਹੀ ਖ਼ਾਲੀ ਹੋ ਜਾਂਦੀ ਸੀ ਅਤੇ ਲੰਗਰ ਪਾਣੀ ਜੋ ਬਾਜ਼ਾਰ ਵਿਚੋਂ ਵਧੇਰੇ ਕਰਕੇ ਲਿਆ ਹੁੰਦਾ ਸੀ, ਉਸ ਵਕਤ ਉਸਦਾ ਨਿਪਟਾਰਾ ਕਰਨਾ ਵੀ ਔਖਾ ਹੋ ਜਾਂਦਾ ਸੀ। ਕਦੀ-ਕਦੀ ਸੋਚਾਂ ਹੁੰਦੀਆਂ ਸਨ ਕਿ ਸਮਾਗਮ ਬਹੁਤਾ ਵੱਡਾ ਹੁੰਦਾ ਜਾ ਰਿਹਾ ਹੈ। ਸੰਗਤਾਂ ਬਾਹਰੋਂ ਵਧੇਰੇ ਕਰਕੇ ਆਉਂਦੀਆਂ ਜਾ ਰਹੀਆਂ ਨੇ। ਰਾਗੀ ਜਥੇ ਵੀ ਬਹੁਤ ਆਉਂਦੇ ਹਨ। ਪਰਚਾਰਕ ਵੀ ਬਹੁਤ ਆਉਂਦੇ ਹਨ। ਇਨ੍ਹਾਂ ਦੀ ਯਥਾ-ਸ਼ਕਤ ਸੇਵਾ ਕਰਦਿਆਂ, ਲੰਗਰ ਤੇ ਖਰਚ ਕਰਦਿਆਂ, ਮੇਰਾ ਹੱਥ ਤੰਗ ਹੋ ਜਾਂਦਾ ਹੈ ਅਤੇ ਕਾਫੀ ਬਾਜ਼ਾਰ ਦਾ ਉਧਾਰ ਚੜ੍ਹ ਜਾਂਦਾ ਹੈ। ਫਿਰ ਵੀ ਮੇਰੇ ਹੌਂਸਲੇ ਨੂੰ ਸੱਟ ਨਹੀਂ ਲੱਗੀ, ਮੈਂ ਕਿਹਾ, ਹੇ ਗੁਰੂ ! ਮੇਰਾ ਹੱਥ ਇਤਨਾ ਵੀ ਤੰਗ ਨਾ ਕਰੀਂ ਕਿ ਐਸੇ ਸੋਹਣੇ ਸਮਾਗਮ ਵਿਚ ਵਿਘਨ ਪਵੇ। ਸਤਿਗੁਰੂ ਜੀ ਨੇ ਅਰਦਾਸ ਪਰਵਾਨ ਕੀਤੀ, ਸਮਾਗਮ ਠੀਕ ਚਲਦਾ ਰਿਹਾ। ਸੰਗਤਾਂ ਵਧਦੀਆਂ ਹੀ ਜਾਂਦੀਆਂ

ਹਨ। ਰਿਹਾਇਸ਼ ਦਾ ਬੰਦੋਬਸਤ ਵੱਖ-ਵੱਖ ਧਰਮਸ਼ਾਲਾ ਬੁੱਕ ਕਰਾ ਕੇ ਕਰਾ ਦਿੱਤਾ ਜਾਂਦਾ ਸੀ, ਲੇਕਿਨ ਸੰਗਤ ਦੇ ਬੈਠਣ ਲਈ ਜਗ੍ਹਾ ਤੰਗ ਪੈਂਦੀ ਗਈ।

ਅਸਥਾਨ ਹੋਰ ਲਿਆ ਗਿਆ। ਸਰਦਾਰ ਪਰਮੇਸ਼ਰਾ ਸਿੰਘ ਨੇ ਮੈਨੂੰ ਉਸ ਜ਼ਮਾਨੇ ਵਿਚ ਇਕ ਲੱਖ ਦਮੜੇ ਉਧਾਰ ਦਿੱਤੇ ਜੋ ਮੈਂ ਵਿਦੇਸ਼ਾਂ ਦੀ ਯਾਤਰਾ ਦੇ ਦੌਰਾਨ, ਜਦੋਂ ਉਹ ਵੀ ਸੈਰ-ਸਪਾਟੇ ਲਈ ਮੇਰੇ ਨਾਲ ਆਏ, ਜੋ ਮਾਇਆ ਬਣਦੀ ਰਹੀ ਮੈਂ ਨਾਲ-ਨਾਲ ਉਨ੍ਹਾਂ ਨੂੰ ਵਾਪਸ ਕਰਦਾ ਰਿਹਾ। ਦੋ ਚਾਰ ਸਾਲਾਂ ਵਿਚ ਮੈਂ ਉਨ੍ਹਾਂ ਦੀ ਦਿੱਤੀ ਮਾਇਆ ਵਾਪਸ ਕੀਤੀ। ਮੈਂ ਇਕ ਲੱਖ ਰੁਪਿਆ ਪੰਜਾਬ ਐਂਡ ਸਿੰਧ ਬੈਂਕ ਤੋਂ ਵੀ ਉਧਾਰ ਲਿਆ, ਜਿਸਦੇ ਮੈਨੇਜਰ ਸਰਦਾਰ ਇੰਦਰਜੀਤ ਸਿੰਘ ਜੀ ਨੇ ਜੋ ਅਤਿਅੰਤ ਗੁਰਮੁਖ ਜੀਵੜੇ ਸਨ, ਬਿਨਾਂ ਸੂਦ (ਬਿਆਜ) ਦੇ ਇਹ ਮਾਇਆ ਮੈਨੂੰ ਦਿੱਤੀ, ਜੋ ਮੈਂ ਇਕ ਦੋ ਸਾਲਾਂ ਵਿਚ ਥੋੜੀ ਥੋੜੀ ਕਰਕੇ ਨਿਬੇੜ ਦਿੱਤੀ, ਵਾਪਸ ਕਰ ਦਿੱਤੀ।

ਅਸਥਾਨ ਬਣਕੇ ਤਿਆਰ ਹੋਇਆ। ਬਿਲਡਿੰਗ ਦੀ ਦੇਖ-ਰੇਖ ਸਾਰੀ ਸਰਦਾਰ ਪਰਮੇਸ਼ਰਾ ਸਿੰਘ ਜੀ ਨੇ ਕੀਤੀ। ਕੁਝ ਬਿਲਡਿੰਗ ਬਨਾਉਣ ਦਾ ਉਨ੍ਹਾਂ ਨੂੰ ਕਾਫੀ ਤਜਰਬਾ ਵੀ ਸੀ, ਉਨ੍ਹਾਂ ਨੇ ਆਪਣੀ ਕੋਠੀ ਵੀ ਬਣਾਈ ਸੀ ਤੇ ਹੋਰ ਵੀ ਕਈ ਇਮਾਰਤਾਂ ਬਣਵਾਈਆਂ ਸਨ। ਓਅੰਕਾਰੇਸ਼ਵਰ ਗੁਰਦੁਆਰੇ ਦੀ ਉਸਾਰੀ ਵਿਚ ਵੀ ਉਨ੍ਹਾਂ ਕਾਫ਼ੀ ਸਮਾਂ ਦਿੱਤਾ ਸੀ। ਉਨ੍ਹਾਂ ਦਾ ਬਿਲਡਿੰਗ ਬਨਾਉਣ ਬਾਰੇ ਕਾਫ਼ੀ ਅਨੁਭਵ ਸੀ। ਉਸ ਅਨੁਭਵ ਨੂੰ ਅਲਵਰ ਵਿਖੇ ਅਸਥਾਨ ਨੂੰ ਬਣਾਉਂਦਿਆ ਵਰਤਿਆ ਤੇ ਪੂਰਨ ਸਹਿਯੋਗ ਦਿੱਤਾ। ਆਖਿਰ ਇਕ ਦਿਨ ਇਹ ਅਸਥਾਨ ਬਣ ਕੇ ਤਿਆਰ ਹੋਇਆ। ਇਹ ਗੱਲ 1970 ਦੀ ਹੈ।



ਅੰਦਾਜ਼ਨ ਸੰਨ 1970 ਵਿਚ ਓਥੇ ਪਹਿਲਾ ਸਮਾਗਮ ਰੱਖਿਆ ਗਿਆ, ਜਿਸ ਵਿਚ ਬਹੁਤ ਗਿਣਤੀ ਵਿਚ ਸੰਗਤਾਂ ਬਾਹਰ ਤੋਂ ਆਈਆਂ। ਸਿੰਘ ਸਾਹਿਬਾਨ ਜਿਨ੍ਹਾਂ ਵਿਚ, ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ, ਸਿੰਘ ਸਾਹਿਬ ਗਿਆਨੀ ਸਾਧੂ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੀ ਆਏ। ਮੈਨੂੰ ਆਸ਼ੀਰਵਾਦ ਦਿੱਤੀ, ਬਹੁਤ ਪਿਆਰ ਕੀਤਾ। ਸੰਗਤਾਂ ਦੇ ਰਹਿਣ-ਬਹਿਣ ਦੀ ਥਾਂ ਵੀ ਠੀਕ ਹੋ ਗਈ ਅਤੇ ਸਹਿਜੇ-ਸਹਿਜੇ ਇਹ ਗੁਰਮਤਿ ਸਮਾਗਮ ਸੰਸਾਰ ਪ੍ਰਸਿੱਧ ਸਮਾਗਮ ਬਣ ਗਿਆ। ਦੂਰ-ਦੁਰਾਡੇ ਦੇਸ਼ਾਂ ਵਿਦੇਸ਼ਾਂ ਤੋਂ ਸੰਗਤਾਂ ਪਹੁੰਚਣ ਲੱਗ ਪਈਆਂ। ਜਿਤਨਾ ਸਮਾਗਮ ਵੱਡਾ ਹੁੰਦਾ ਗਿਆ, ਖ਼ਰਚ ਵਧਦਾ ਗਿਆ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਆਪੇ ਹੀ ਬਰਕਤ ਪਾਉਂਦੇ ਰਹੇ ਅਤੇ ਸਾਰੇ ਕਾਰਜ ਸਫਲਤਾ ਸਹਿਤ ਸਿਰੇ ਚੜ੍ਹਦੇ ਰਹੇ। ਜੋ ਅਜੇ ਤਕ ਗੁਰੂ ਸਦਕਾ ਇਹ ਸਮਾਗਮ ਪੂਰੇ ਜੋਬਨ ਤੇ ਉਮੰਗ ਨਾਲ, ਉਤਸ਼ਾਹ ਨਾਲ ਕੀਤਾ ਜਾਂਦਾ ਹੈ। ਸੰਗਤਾਂ ਦੂਰ-ਦਰਾਜ ਤੋਂ ਆ ਕੇ ਰੂਹਾਨੀ ਅਨੰਦ ਲੈਂਦੀਆਂ ਨੇ, ਉਨ੍ਹਾਂ ਦੀ ਸਾਲ ਭਰ ਦੀ ਉਡੀਕ ਵੀ ਰਹਿੰਦੀ ਹੈ ਕਿ ਉਥੇ ਪਹੁੰਚਣਾ ਹੈ। ਬਹੁਤ ਸਾਰੀਆਂ ਸੰਗਤਾਂ ਤੇ ਹਰ ਸਾਲ ਬਿਨਾਂ ਨਾਗਾ ਆਉਂਦੀਆਂ ਹਨ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਇਹ ਮੇਰੀ

ਝੋਲੀ ਵਿਚ ਇਕ ਸੌਗਾਤ ਪਾਈ ਹੈ।

ਜਗ੍ਹਾ-ਜਗ੍ਹਾ ਪ੍ਰਚਾਰ ਕਰਦਿਆਂ ਇਹ ਕਸਕ ਬਣੀ ਰਹਿੰਦੀ ਸੀ ਕਿ ਉਹ ਜੋ ਦੋ ਝਲਕਾਂ ਮੈਨੂੰ ਦੋ ਦਫ਼ਾ ਮਿਲ ਚੁਕੀਆਂ ਸਨ। ਉਹਨਾਂ ਦੀ ਯਾਦ ਤੜਪਾ ਕੇ ਰੱਖ ਦੇਂਦੀ ਸੀ, ਰੁਲਾ ਕੇ ਰੱਖ ਦੇਂਦੀ ਸੀ ਅਤੇ ਹਿਰਦਾ ਵਿਆਕੁਲ ਹੋ ਕੇ ਪ੍ਰਭੂ ਦੀ ਮੰਗ ਕਰਦਾ ਸੀ। ਅੰਦਾਜ਼ਨ 7-8 ਸਾਲ ਇਸ ਤਰ੍ਹਾਂ ਜਦ ਲੰਘ ਗਏ, ਖੇਡ ਉਸ ਤਰ੍ਹਾਂ ਦੀ ਝਲਕ ਨਾ ਬਣੀ। ਕੁਝ ਨਿਰਾਸ਼ਾ ਵੀ ਪੈਦਾ ਹੋਈ। ਕਈ ਵਾਰੀ ਉਦਾਸੀ ਵੀ ਪੈਦਾ ਹੋਈ ਕਿ ਉਹ ਕਿਤੇ ਮੇਰਾ ਵਹਿਮ ਤੇ ਨਹੀਂ ਸੀ। ਕਿਉਂਕਿ ਉਸ ਰਸ ਦੀ ਮਿਠਾਸ ਅੱਜ ਵੀ ਮੈਨੂੰ ਯਾਦ ਆ ਜਾਂਦੀ ਹੈ। ਲੇਕਿਨ ਸਖ਼ਤ ਉਤਾਰ ਵਿਚ ਹੋਣ ਕਰਕੇ ਪਰਮਾਤਮਾ ਦੇ ਪ੍ਰਤੀ ਕੁਝ ਨਿਰਾਸ਼ਾ ਵੀ ਪੈਦਾ ਹੋਈ। ਇਸ ਨਿਰਾਸ਼ਾ ਨੇ ਮਨ ਦੇ ਵਿਚ ਗ਼ੁਬਾਰ ਮੈਲ ਵੀ ਭਰੀ ਅਤੇ ਮਨ ਅਕਸਰ ਬੋਝਲ ਰਹਿਣ ਲੱਗ ਪਿਆ। ਮੈਂ ਕਦੀ-ਕਦੀ ਗੁਰੂ ਅੱਗੇ ਪ੍ਰਾਰਥਨਾ ਕਰਦਾ ਸੀ ਕਿ ਕਿਧਰੇ ਲੋਭ ਵੱਸ, ਕ੍ਰੋਧ ਵੱਸ, ਵਾਸ਼ਨਾ ਵੱਸ, ਜਾਂ ਅਹੰਕਾਰ ਵੱਸ, ਮੇਰੇ ਕੋਲੋਂ ਕੋਈ ਗ਼ਲਤ ਕੰਮ ਨਾ ਹੋ ਜਾਏ। ਪਰ ਰਹਿਮਤ ਮੇਰੇ ਪਾਤਸ਼ਾਹ ਦੀ, ਬਖਸ਼ਿਸ਼ ਮੇਰੇ ਸਤਿਗੁਰੂ ਜੀ ਦੀ, ਉਸ ਨੇ ਹਰ ਤਰ੍ਹਾਂ ਦੇ ਵੱਡੇ ਉਪੱਦਰ ਤੋਂ, ਗਿਰਾਵਟ ਤੋਂ ਮੈਨੂੰ ਬਚਾਈ ਰੱਖਿਆ। ਮੇਰਾ ਜਾਮਾ ਪਾਕ ਰੱਖਿਆ। ਦਾਸ ਬਿਨਾਂ ਨਾਗਾ ਦੇਸ਼ਾਂ ਵਿਦੇਸ਼ਾਂ ਵਿਚ ਕਥਾ ਦੀ ਸੇਵਾ ਕਰਦਾ ਸੀ। ਅਤੇ ਸੰਗਤਾਂ ਦਾ ਪਾਤਰ ਬਣਿਆ ਹੋਇਆ ਸੀ। ਇਸ ਦੌਰਾਨ ਜਦੋਂ 84 ਦੀ ਘਟਨਾ ਵਾਪਰੀ ਇਸ ਨੇ ਮੇਰੇ ਹਿਰਦੇ ਨੂੰ ਵੀ ਝੰਜੋੜ ਕੇ ਰੱਖਿਆ ਕਿ ਐਸਾ ਕਿਉਂ ਹੋਇਆ? ਇਸ ਦੀ ਤਹਿ ਵਿਚ ਜਾਏ ਬਿਨਾਂ, ਮੈਂ ਇਹ ਸੋਚਿਆ ਕਿ ਸ੍ਰੀ ਦਰਬਾਰ ਸਾਹਿਬ 'ਤੇ ਜੋ ਕੁਝ ਹੋਇਆ ਇਹ ਠੀਕ ਨਹੀਂ ਹੋਇਆ, ਇਹ ਗ਼ਲਤ ਹੋਇਆ। ਉਸ ਦਿਨ ਦਾਸ ਸ਼ਿਮਲੇ ਸੀ। ਕਥਾ ਕਰਦਿਆਂ ਮੇਰਾ ਰੋਣਾ ਨਿਕਲ ਗਿਆ ਅਤੇ ਮੈਥੋਂ ਕਥਾ ਨਾ ਹੋ ਸਕੀ। ਦੂਸਰੇ ਦਿਨ ਵੀ ਨਾ ਹੋ ਸਕੀ। ਮੈਂ ਸਮਾਪਤੀ ਕਰ ਦਿੱਤੀ ਅਤੇ ਚਾਲੇ ਪਾਏ।

ਦਿੱਲੀ ਪਹੁੰਚਣ ਤੇ ਪੰਜਾਬੀ ਬਾਗ ਕਥਾ ਦੇ ਦੌਰਾਨ ਮੈਂ ਆਪਣਾ ਰੋਸ ਪਰਗਟ ਕੀਤਾ (ਇਸ ਦਾ ਸਾਰਾ ਵੇਰਵਾ ਇਸੇ ਕਿਤਾਬ ਵਿਚ ਅੰਕ 63 ਤੋਂ 78 ਤਕ ਹੈ)। ਸੰਗਤਾਂ ਨੇ ਸਹਿਯੋਗ ਦਿੱਤਾ। ਥਾਂ-ਥਾਂ ਤੇ ਗੁਰਦੁਆਰਿਆਂ ਵਿਚ ਸਮਾਗਮ ਚੱਲ ਪਏ ਅਤੇ ਮੈਂ ਸਿਰਫ ਇਤਨਾ ਹੀ ਆਖਿਆ, ਵਕਤ ਦੀ ਹਕੂਮਤ ਨੂੰ ਕੋਈ ਹੋਰ ਉਪਾਉ ਲੱਭਣਾ ਚਾਹੀਦਾ ਸੀ। ਬਿਜਲੀ ਪਾਣੀ, ਖੁਰਾਕ ਦੀ ਲਾਈਨ ਬੰਦ ਕਰਕੇ ਅੰਦਰ ਬੈਠੇ ਸਾਰਿਆਂ ਨੂੰ ਗ੍ਰਿਫ਼ਤਾਰ ਕੀਤਾ ਜਾ ਸਕਦਾ ਸੀ ਤੇ ਜੋ ਇਹ ਗ਼ਲਤ ਤੌਰ ਤਰੀਕਾ ਅਪਨਾਇਆ ਗਿਆ, ਜਾਪਦਾ ਹੈ ਕੋਈ ਬਦਲੇ ਦੀ ਭਾਵਨਾ ਹੈ। ਮੇਰੇ ਤੇ ਕੇਸ ਬਣਾ ਦਿੱਤੇ ਗਏ। ਗ੍ਰਿਫ਼ਤਾਰੀ ਵਾਰੰਟ ਜਾਰੀ ਹੋ ਗਏ, ਇਹ ਮੈਨੂੰ ਪਤਾ ਚੱਲ ਗਿਆ। ਦੂਸਰੇ ਦਿਨ ਸਵੇਰੇ ਮਾਡਲ ਟਾਊਨ ਦਿੱਲੀ ਵਿਖੇ ਕਥਾ ਸੀ। ਬੜਾ ਭਾਰੀ ਇਕੱਠ ਸੀ। ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਨੇ ਛੇ ਸਫਿਆਂ ਦੀ ਮੈਨੂੰ ਦਰਦ ਨਾਲ ਭਰੀ ਹੋਈ ਚਿੱਠੀ ਦਸਤੀ ਭੇਜੀ, ਜਿਸ ਵਿਚ ਉਨ੍ਹਾਂ ਅੱਖੀਂ ਵੇਖੇ ਹਾਲਾਤ ਜੋ ਉਨ੍ਹਾਂ ਨੇ ਰੋਂਦੀਆਂ ਹੋਈਆਂ ਅੱਖਾਂ ਨਾਲ

ਕਲਮਬੰਦ ਕਰਕੇ ਮੈਨੂੰ ਭੇਜੇ। ਮੈਂ ਇਹ ਸਾਰੀ ਚਿੱਠੀ ਪੜ੍ਹਕੇ ਮਾਡਲ ਟਾਊਨ ਗੁਰਦੁਆਰੇ ਸੰਗਤ ਨੂੰ ਸੁਣਾਈ। ਚੂੰਕਿ ਛੇ ਸਫੇ ਸਨ, ਤਿੰਨ ਸਫੇ ਸੁਨਾਉਣ ਤੋਂ ਬਾਅਦ ਮੇਰਾ ਗਲਾ ਰੁਕ ਗਿਆ। ਬਾਕੀ ਚਿੱਠੀ ਮੇਰੇ ਨਾਲ ਦੇ ਸਾਥੀ ਗਿਆਨੀ ਕਲਿਆਣ ਸਿੰਘ ਜੀ (ਮਹਾਨ ਕੀਰਤਨੀਏ) ਨੇ ਪੜ੍ਹਕੇ ਸੁਣਾਈ। ਇਸ ਨਾਲ ਬੜਾ ਜੋਸ਼ ਪੈਦਾ ਹੋਇਆ। ਪਤਾ ਨਹੀਂ ਕਿਸ ਨੇ ਉਹ ਚਿੱਠੀ ਮੇਰੇ ਹੱਥ ਵਿਚੋਂ ਲੈ ਲਈ, ਜੋ ਤਕਰੀਬਨ-ਤਕਰੀਬਨ ਚੌਥੇ ਦਿਨ ਹੀ ਉਸ ਚਿੱਠੀ ਦੀਆਂ ਫੋਟੋ ਕਾਪੀਆਂ ਦੇਸ਼ ਵਿਦੇਸ਼ ਦੇ ਗੁਰਦੁਆਰਿਆਂ ਦੇ ਨੋਟਿਸ ਬੋਰਡਾਂ ਤੇ ਲੱਗੀਆਂ ਹੋਈਆਂ ਸਨ। ਗੌਰਮਿੰਟ ਮੇਰੇ ਤੇ ਦੇਸ਼-ਧ੍ਰੋਹੀ ਦਾ ਮੁਕੱਦਮਾ ਤਾਂ ਬਣਾ ਨਹੀਂ ਸੀ ਸਕਦੀ, ਕਿਉਂਕਿ ਮੈਂ ਦੇਸ਼ ਦੇ ਵਿਰੁੱਧ ਕੁਝ ਵੀ ਨਹੀਂ ਸੀ ਬੋਲਿਆ। ਹਕੂਮਤ ਦੀ ਕਾਰਵਾਈ ਦੇ ਖ਼ਿਲਾਫ ਬੋਲਿਆ। ਸ੍ਰੀ ਦਰਬਾਰ ਸਾਹਿਬ ਤੇ ਅਟੈਕ ਕਰਨ ਦੀ ਥਾਂ ਕੋਈ ਹੋਰ ਵਸੀਲਾ ਅਪਨਾਇਆ ਜਾਂਦਾ। ਹਿੰਦੂ ਵੀਰਾਂ ਨੇ ਵੀ ਇਸ ਤਰ੍ਹਾਂ ਦੇ ਇਤਰਾਜ਼ ਲਿਖਤੀ ਰੂਪ ਵਿਚ ਅਤੇ ਬੋਲ ਕੇ ਕੀਤੇ ਸਨ। ਪਰ ਗ੍ਰਿਫ਼ਤਾਰੀ ਵਾਰੰਟ ਕੇਵਲ ਮੇਰੇ ਹੀ ਜਾਰੀ ਕੀਤੇ ਗਏ। ਉਸੇ ਦਿਨ ਪਤਾ ਚੱਲਿਆ ਕਿ ਪੁਲਿਸ ਮਾਡਲ ਟਾਊਨ ਗੁਰਦੁਆਰੇ ਗ੍ਰਿਫ਼ਤਾਰ ਕਰਨ ਲਈ ਪੁੱਜੀ ਹੈ। ਮੈਨੂੰ ਇਕ ਸੱਜਣ ਸ. ਪਰਧਾਨ ਸਿੰਘ ਸਿੱਧਾ ਰੇਲਵੇ ਸਟੇਸ਼ਨ ਲੈ ਗਿਆ। ਮੇਰੇ ਬੜੇ ਹਮਦਰਦ ਸਨ, ਅੱਜ ਨਹੀਂ ਰਹੇ।

ਮੈਨੂੰ ਇਟਾਵਾ ਆਪਣੇ ਘਰ ਲੈ ਗਏ। ਉਨ੍ਹਾਂ ਮੈਨੂੰ ਆਪਣੇ ਘਰ ਰੱਖਿਆ। ਉਥੋਂ ਮੈਂ ਔਰੰਗਾਬਾਦ ਚਲਿਆ ਗਿਆ। ਮੈਂ ਦੇਖਿਆ ਜੋ ਓਥੇ ਇਕ ਦੋ ਗੂੜ੍ਹੇ ਪੁਰਾਣੇ ਮਿੱਤਰ ਸਨ, ਬੜੇ ਪ੍ਰਿਆਰ ਨਾਲ ਸੇਵਾ ਕਰਦੇ ਸਨ, ਮੇਰੀ ਗ੍ਰਿਫ਼ਤਾਰੀ ਦੀਆਂ ਖ਼ਬਰਾਂ ਸੁਣਕੇ ਉਨ੍ਹਾਂ ਨੇ ਵੀ ਅੱਖਾਂ ਫੇਰ ਲਈਆਂ ਸਨ।

ਮੈਂ ਸ੍ਰੀ ਹਜ਼ੂਰ ਸਾਹਿਬ ਚਲਾ ਗਿਆ। ਓਥੋਂ ਬਿਦਰ ਚਲਾ ਗਿਆ ਅਤੇ ਫਿਰ ਮੈਂ ਓਥੋਂ ਰਾਏਪੁਰ ਚਲਾ ਗਿਆ। ਛੇ ਮਹੀਨੇ ਮੈਂ ਥਾਂ-ਥਾਂ ਤੇ ਭਰਮਣ ਕਰਦਾ ਰਿਹਾ। ਕਿਧਰੇ-ਕਿਧਰੇ ਕਥਾ ਵੀ ਕਰਦਾ ਰਿਹਾ। ਕਿਧਰੇ-ਕਿਧਰੇ ਪ੍ਰਬੰਧਕ ਮੈਨੂੰ ਕਥਾ ਕਰਨ ਲਈ ਵਕਤ ਦੇਣ ਤੋਂ ਸੰਕੋਚ ਕਰਦੇ ਰਹੇ। ਕਿਉਂਕਿ ਘਰ ਕੁਰਕ ਹੋ ਚੁੱਕਿਆ ਸੀ ਅਤੇ ਬੱਚੇ ਤੰਗ ਹੋ ਰਹੇ ਸਨ, ਮੈਂ ਫਿਰ ਦਿੱਲੀ ਪਹੁੰਚਿਆ। ਛੇ ਮਹੀਨੇ ਤੋਂ ਉਹਨਾਂ ਨਾਲ ਮੇਰਾ ਕੋਈ ਸੰਬੰਧ ਨਹੀਂ ਸੀ ਜੁੜਿਆ। ਸੰਤ ਲੌਂਗੋਵਾਲ ਜੀ ਨੇ ਫੋਨ ਤੇ ਸੰਦੇਸ਼ ਦਿੱਤਾ, ਤੁਸੀਂ ਗ੍ਰਿਫ਼ਤਾਰੀ ਦੇ ਦਿਉ। ਥਾਂ-ਥਾਂ ਤੇ ਤੁਸੀਂ ਕਿੱਥੋਂ ਤਕ ਭੱਜੋਗੇ। ਮੈਂ ਗੁਰਦੁਆਰਾ ਰਕਾਬ ਗੰਜ ਸਾਹਿਬ ਮੱਥਾ ਟੇਕਣ ਆਇਆ। ਸਤਿਗੁਰਾਂ ਨੂੰ ਮੱਥਾ ਟੇਕ ਕੇ ਗੇਟ ਤੋਂ ਬਾਹਰ ਨਿਕਲਦਿਆਂ ਹੀ ਸਰਦਾਰ ਬਲਜੀਤ ਸਿੰਘ ਪਾਰਲੀਮੈਂਟ ਸਟ੍ਰੀਟ ਪੁਲਿਸ ਸਟੇਸ਼ਨ ਦੇ ਐਸ. ਐਚ. ਓ. ਨੇ ਪੁਲਿਸ ਫੋਰਸ ਲੈ ਕੇ ਮੈਨੂੰ ਗ੍ਰਿਫ਼ਤਾਰ ਕੀਤਾ ਅਤੇ ਪਾਰਲੀਮੈਂਟ ਥਾਨੇ ਲੈ ਗਏ। ਓਥੋਂ ਫਿਰ ਪਟਿਆਲਾ ਹਊਸ, ਕੋਰਟ ਲੈ ਗਏ। ਪਰ ਖੁਸ਼ਕਿਸਮਤੀ, ਸਰਨਾ ਸਾਹਿਬ ਅਤੇ ਦਿੱਲੀ ਕਮੇਟੀ ਦੇ ਕੁਝ ਹੋਰ ਸੱਜਣ ਬਹੁ-ਗਿਣਤੀ ਵਿਚ ਕੋਰਟ ਵਿਚ ਪਹੁੰਚ ਗਏ। ਮੇਰੀ ਜ਼ਮਾਨਤ ਕਰਾ ਦਿੱਤੀ। ਲੇਕਿਨ ਮੇਰੇ ਤੇ ਉਹ ਕੇਸ ਬਣੇ ਰਹੇ ਅਤੇ ਮੈਂ ਪੇਸ਼ੀਆਂ ਭੁਗਤਦਾ ਰਿਹਾ। ਇਕ ਦਿਨ

ਕਿਉਂਕਿ ਕੁਵੈਤ ਦੀਆਂ ਸੰਗਤਾਂ ਨੇ ਮੈਨੂੰ ਵੀਜ਼ਾ ਭੇਜਿਆ ਸੀ ਅਤੇ ਹਵਾਈ ਜਹਾਜ਼ ਦੀ ਟਿਕਟ ਵੀ ਭੇਜੀ ਸੀ, ਮੈਂ ਕੁਵੈਤ ਜਾਣ ਲਈ ਏਅਰਪੋਰਟ ਤੇ ਪੁੱਜਿਆ। ਸਰਦਾਰ ਬਲਜੀਤ ਸਿੰਘ ਜੀ ਮੈਨੂੰ ਏਅਰ ਪੋਰਟ ਤੋਂ ਗ੍ਰਿਫ਼ਤਾਰ ਕਰਨ ਲਈ ਓਥੇ ਪੁੱਜੇ ਤੇ ਮੈਨੂੰ ਗ੍ਰਿਫ਼ਤਾਰ ਕਰਕੇ ਲੈ ਆਏ।

ਕਿਉਂਕਿ ਮੇਰੇ ਬਾਹਰ ਜਾਣ ਦੀ ਮਨਾਹੀ ਕੀਤੀ ਹੋਈ ਸੀ, ਇਸ ਦਾ ਮੈਨੂੰ ਬੋਧ ਨਹੀਂ ਸੀ। ਇਸ ਤਰੀਕੇ ਨਾਲ ਮੈਨੂੰ ਗ੍ਰਿਫ਼ਤਾਰ ਕਰਕੇ ਮੇਰੇ ਤੇ ਕੁਝ ਹੋਰ ਨਵੇਂ ਕੇਸ ਬਣਾ ਦਿੱਤੇ, ਜਦ ਕਿ ਮੈਂ ਇਸ ਤਰ੍ਹਾਂ ਕੁਝ ਕੀਤਾ ਹੀ ਨਹੀਂ ਸੀ। ਸਾਰੇ ਕੇਸ ਹੈਨ ਤਾਂ ਮਾਮੂਲੀ ਪੱਧਰ ਦੇ ਸਨ, ਪਰ ਇਸ ਵਜ੍ਹਾ ਕਰਕੇ ਮੈਨੂੰ ਦੂਜੇ ਤੀਜੇ ਦਿਨ ਅਦਾਲਤ ਪਹੁੰਚਣਾ ਪੈਂਦਾ ਸੀ, ਕਿਉਂਕਿ ਕੇਸ ਕਾਫ਼ੀ ਬਣ ਚੁਕੇ ਸਨ। ਅੰਮ੍ਰਿਤਸਰ ਬਾਬਾ ਦੀਪ ਸਿੰਘ ਦੇ ਸ਼ਹੀਦੀ ਅਸਥਾਨ ਤੇ ਸਿੱਖ ਕਾਨਫ਼ਰੰਸ ਬੜੀ ਵੱਡੀ ਪੱਧਰ ਤੇ ਰੱਖੀ ਗਈ ਸੀ। ਸ੍ਰੀ ਦਰਬਾਰ ਸਾਹਿਬ ਤੇ ਕਬਜ਼ਾ ਅਜੇ ਫ਼ੌਜ ਦਾ ਹੀ ਸੀ। ਪੰਜਾਬ ਵਿਚ ਦਾਖਲ ਹੋਣ ਤੇ ਵੀ ਮੇਰੇ ਤੇ ਪਾਬੰਦੀ ਸੀ। ਲੇਕਿਨ ਫਿਰ ਭੀ ਮੈਂ ਭੇਸ ਬਦਲ ਕੇ ਅੰਮ੍ਰਿਤਸਰ ਆ ਗਿਆ। ਰੇਲਵੇ ਸਟੇਸ਼ਨ ਤੋਂ ਗਿਆਨੀ ਚੇਤ ਸਿੰਘ ਜੀ ਦੇ ਸਾਹਿਬਜ਼ਾਦੇ ਮੈਨੂੰ ਆਪਣੇ ਘਰ ਲੈ ਗਏ।

ਲੰਗਰ ਪਾਣੀ ਛਕ ਕੇ ਮੈਂ ਕਾਨਫਰੰਸ ਵਾਲੀ ਥਾਂ ਬਾਬਾ ਦੀਪ ਸਿੰਘ ਦੇ ਅਸਥਾਨ ਤੇ ਪੁਜਿਆ ਅਤੇ ਜਾ ਕੇ ਹਾਜ਼ਰੀ ਭਰੀ। ਸੰਗਤਾਂ ਦਾ ਬਹੁਤ ਭਾਰੀ ਅਥਾਹ ਇਕੱਠ ਹੋਇਆ ਸੀ। ਉਸ ਦਿਨ ਫੌਜ ਨੇ ਚਾਰੋਂ ਤਰਫ ਘੇਰਾ ਪਾਇਆ ਹੋਇਆ ਸੀ। ਮੈਂ ਕਾਨਫਰੰਸ ਵਿਚ ਹਾਜ਼ਰੀ ਭਰੀ। ਬੜਾ ਵੱਡਾ ਇਕੱਠ ਸੀ। ਫੌਜ ਦਾ ਘੇਰਾ ਸੀ ਕਿ ਬਾਹਰੋਂ ਕੋਈ ਸੰਗਤ ਨਾ ਆ ਸਕੇ। ਇਸ ਘੇਰੇ ਨੂੰ ਬੀਬੀਆਂ ਨੇ ਤੋੜਿਆ, ਜੋ ਲੰਗਰ ਦੇ ਪ੍ਰਸ਼ਾਦੇ ਲੈ ਕੇ ਆ ਰਹੀਆਂ ਸਨ। ਫੌਜ ਨੇ ਰੋਕਿਆ ਤੇ ਉਹਨਾਂ ਨੇ ਭਰੀ ਹੋਈ ਦਾਲ ਦੀ ਬਾਲਟੀ ਉਨ੍ਹਾਂ ਫੌਜੀਆ ਤੇ ਪਾ ਦਿੱਤੀ, ਸੰਗੀਨਾਂ ਅਤੇ ਬੰਦੂਕਾਂ ਤਣ ਗਈਆਂ। ਸੰਗੀਨਾਂ ਨਿਕਲ ਆਈਆਂ ਪਰ ਗੋਲੀ ਨਾ ਚੱਲੀ। ਪਿਛੋਂ ਹਿਦਾਇਤ ਹੋਈ ਕਿ ਗੋਲੀ ਨਹੀਂ ਚਲਾਉਣੀ, ਇਸ ਤਰ੍ਹਾਂ ਫੌਜ ਦਾ ਘੇਰਾ ਟੁੱਟ ਗਿਆ।

ਅੰਦਰ ਕਾਨਫਰੰਸ ਦੇ ਮੁਖੀਆਂ ਨੂੰ ਚਿੰਤਾ ਸੀ ਕਿ ਅਥਾਹ ਸੰਗਤ ਦੇ ਇਕੱਠ ਲਈ ਲੰਗਰ ਦਾ ਕੀ ਇੰਤਜ਼ਾਮ ਹੋਏਗਾ, ਪਰ ਗੁਰੂ ਕਿਰਪਾ ਨਾਲ ਫੌਜ ਦੇ ਉਸ ਘੇਰੇ ਦੇ ਟੁੱਟਣ ਨਾਲ ਇਤਨਾ ਅਥਾਹ ਲੰਗਰ ਆਇਆ ਜੋ ਖੁਲ੍ਹੇ ਰੂਪ ਵਿਚ ਰਾਤ ਤਕ ਚਲਦਾ ਰਿਹਾ, ਤੋਟ ਫਿਰ ਵੀ ਨਾ ਆਈ। ਕਾਨਫਰੰਸ ਦੇ ਵਿਚ ਕੀਰਤਨ ਤੋਂ ਉਪਰੰਤ ਦਾਸ ਨੇ ਇਕ ਘੰਟਾ ਕਥਾ ਕਰਨੀ ਸੀ। ਕਥਾ ਦੇ ਦੌਰਾਨ ਬਾਰਿਸ਼ ਸ਼ੁਰੂ ਹੋ ਗਈ। ਲੋਕੀਂ ਉਠਣੇ ਸ਼ੁਰੂ ਹੋ ਗਏ। ਨਵਾਬ ਮਲੇਰਕੋਟਲਾ ਵੀ ਆਏ ਹੋਏ ਸਨ। ਸਟੇਜ ਤੇ ਖੜੇ ਹੋ ਗਏ ਕਹਿਣ ਲੱਗੇ, ਮੈਂ ਤੇ ਸੁਣਿਆ ਸੀ ਕਿ ਸਿੰਘ ਤਾਂ ਗੋਲੀਆਂ ਦੀ ਬਾਰਿਸ਼ ਵਿਚ ਵੀ ਨਹੀਂ ਉਠਦੇ, ਨਹੀਂ ਭੱਜਦੇ, ਤੁਸੀਂ ਤੇ ਬਾਰਿਸ਼ ਦੀਆਂ ਬੂੰਦਾਂ ਵਰਸਣ ਤੇ ਉਠ ਖਲੋਤੇ ਹੋ ਤੇ ਭੱਜਣਾ ਸ਼ੁਰੂ ਕਰ ਦਿੱਤਾ ਹੈ। ਜਾਂਦੀਆਂ ਹੋਈਆਂ ਸੰਗਤਾਂ ਫਿਰ ਬੈਠ ਗਈਆਂ ਅਤੇ ਇਹ ਦੀਵਾਨ ਸ਼ਾਮ

ਤਕ ਬੜੀ ਖ਼ੂਬਸੂਰਤੀ ਨਾਲ ਚੱਲਿਆ। ਪੰਥਕ ਨੇਤਾਵਾਂ ਨੇ ਹਾਲਾਤ ਦੀ ਵੱਖ-ਵੱਖ ਜਾਣਕਾਰੀ ਸੰਗਤਾਂ ਦੇ ਸਾਹਮਣੇ ਰੱਖੀ।

ਕੁਝ ਦਿਨਾਂ ਤੋਂ ਬਾਅਦ ਜਦ ਸ੍ਰੀ ਦਰਬਾਰ ਸਾਹਿਬ ਜੀ ਦਾ ਕਬਜ਼ਾ ਬਾਕਾਇਦਾ ਤੌਰ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਿਲਿਆ ਤੇ ਪਹਿਲੇ ਦਿਨ ਦਾਸ ਨੇ ਕਥਾ ਆਰੰਭ ਕੀਤੀ।

ਦਾਸ ਦੀ ਰਿਹਾਇਸ਼ ਅਕਾਲੀ ਦਲ ਦੇ ਪੁਰਾਣੇ ਦਫਤਰ ਵਾਲੀ ਬਿਲਡਿੰਗ ਵਿਚ ਕਰਾਈ ਗਈ। ਕਮਰੇ ਖ਼ੂਨ ਨਾਲ ਲਿੱਬੜੇ ਹੋਏ ਸਨ। ਇਕ-ਦੋ ਬਿਸਤਰੇ ਖ਼ੂਨ ਨਾਲ ਲਿੱਬੜੇ ਹੋਏ ਓਥੇ ਪਏ ਸਨ। ਕਮਰਿਆਂ ਦੀ ਧੁਲਾਈ ਕੀਤੀ। ਬਿਜਲੀ ਪਾਣੀ ਦਾ ਪ੍ਰਬੰਧ ਨਹੀਂ ਸੀ ਜੋ ਚਾਲੂ ਕੀਤਾ ਗਿਆ। ਹੈਂਡ ਪੰਪ ਚਾਲੂ ਕੀਤਾ। ਰਾਤ ਨੂੰ ਮੋਮਬੱਤੀ ਜਲਾ ਕੇ ਗੁਜ਼ਾਰਾ ਕੀਤਾ। ਅਗਲੇ ਦਿਨ ਸਾਰਾ ਪ੍ਰਬੰਧ ਕੀਤਾ ਗਿਆ। ਹਾਲਾਤ ਦੇਖਕੇ ਹਿਰਦਾ ਰੋਂਦਾ ਰਿਹਾ, ਤੜਪਦਾ ਰਿਹਾ। ਮੈਂ ਇਹ ਹਿਰਦੇ ਦੀ ਤੜਪਣ ਆਪਣੀ ਕਥਾ ਦੌਰਾਨ ਸੰਗਤਾਂ ਨੂੰ ਬਿਆਨ ਕਰਦਾ ਰਿਹਾ। ਆਏ ਦਿਨ ਮੇਰੇ ਉੱਪਰ ਨਵੇਂ ਤੋਂ ਨਵੇਂ ਕੇਸ ਬਣਦੇ ਰਹੇ।

ਇਸ ਦੌਰਾਨ ਜਦ ਮੈਂ ਕਾਨ੍ਹਪੁਰ ਪਹੁੰਚਿਆ ਤਾਂ ਸ਼ਾਮ ਨੂੰ ਐਸ. ਪੀ. ਨੇ ਮੈਨੂੰ ਨੋਟਿਸ ਪਕੜਾਇਆ ਕਿ ਤੁਸੀਂ 24 ਘੰਟੇ ਦੇ ਅੰਦਰ-ਅੰਦਰ ਕਾਨ੍ਹਪੁਰ ਤੋਂ ਚਲੇ ਜਾਓ। ਮੈਂ ਆਲੇ-ਦੁਆਲੇ ਅੱਧ-ਜਲੀਆਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀਆਂ ਬੀੜਾਂ ਇਕੱਠੀਆਂ ਕੀਤੀਆਂ, ਜੋ ਦੰਗਾਈਆਂ ਨੇ ਬੇਅਦਬੀ ਕਰਕੇ ਗੁਰਦੁਆਰਿਆਂ ਵਿਚ ਜਲਾਈਆਂ ਸਨ। ਉਨ੍ਹਾਂ ਦਾ ਬਾਕਾਇਦਾ ਗੁਰਮਤਿ ਅਨੁਸਾਰ ਗੁਰਦੁਆਰੇ ਦੀ ਉਪਰਲੀ ਛੱਤ ਤੇ ਅੰਗੀਠੇ ਬਣਾ ਕੇ ਸਸਕਾਰ ਕੀਤਾ। ਇਸ ਨਾਲ ਪੁਲਿਸ ਕਹਿਣ ਲੱਗੀ ਕਿ ਉਤੇਜਨਾ ਪੈਦਾ ਹੁੰਦੀ ਹੈ। ਮੈਂ ਕਿਹਾ ਕਿ ਤੁਸੀਂ ਉਨ੍ਹਾਂ ਦੰਗਾਈਆ ਬਾਰੇ ਨਹੀਂ ਸੋਚਿਆ ਜਿਨ੍ਹਾਂ ਨੇ ਬੇਅਦਬੀ ਕਰਕੇ ਇਨ੍ਹਾਂ ਨੂੰ ਜਲਾਇਆ ਹੈ। ਉਸ ਨਾਲ ਉਤੇਜਨਾ ਨਹੀਂ ਪੈਦਾ ਹੁੰਦੀ। ਮੈਂ ਤਾਂ ਸਿਰਫ ਸੰਭਾਲ ਹੀ ਕੀਤੀ ਹੈ।

ਖ਼ੈਰ ਇਸੇ ਦੌਰਾਨ ਜਦ ਮੈਂ ਕਸ਼ਮੀਰ ਦੀਆਂ ਸੰਗਤਾਂ ਦੇ ਬੁਲਾਵੇ ਤੇ ਉਥੇ ਜਾਣ ਲੱਗਾ ਅਤੇ ਕੁਝ ਦਿਨ ਲਈ ਮੈਂ ਪਹਿਲਗਾਮ ਜਾ ਕੇ ਆਰਾਮ ਕਰਨਾ ਚਾਹੁੰਦਾ ਸੀ। ਸਰੀਰ ਥੱਕ ਗਿਆ ਸੀ। ਦਿਮਾਗ਼ ਥੱਕ ਗਿਆ ਸੀ। ਮੈਨੂੰ ਕਸ਼ਮੀਰ ਜਾਂਦਿਆਂ ਬਾਰਡਰ ਤੇ ਰਾਵੀ ਦਰਿਆ ਪਾਰ ਕਰਦਿਆਂ ਹੀ ਰੋਕ ਲਿਆ ਗਿਆ ਤੇ ਪੁਲਿਸ ਕਹਿਣ ਲੱਗੀ ਕਿ ਆਪ ਜੀ ਦੇ ਕਸ਼ਮੀਰ ਦਾਖ਼ਲੇ ਤੇ ਪਾਬੰਦੀ ਹੈ। ਅਗਰ ਤੁਸੀਂ ਜਾਂਦੇ ਹੋ ਤਾਂ ਅਸੀਂ ਤੁਹਾਨੂੰ ਗ੍ਰਿਫ਼ਤਾਰ ਕਰਦੇ ਹਾਂ ਜਾਂ ਤੁਸੀਂ ਵਾਪਸ ਜਾ ਸਕਦੇ ਹੋ। ਮੈਂ ਵਾਪਸ ਆਉਣਾ ਮੁਨਾਸਿਬ ਸਮਝਿਆ। ਇਸੇ ਦੌਰਾਨ ਥਾਂ-ਥਾਂ ਤੇ ਜ਼ਿਆਦਾ ਬੋਲਣ ਨਾਲ ਤੇ ਆਉਣ ਜਾਣ ਨਾਲ ਮੈਨੂੰ ਹਾਰਟ ਟਰੱਬਲ (Heart Trouble) ਹੋ ਗਈ ਅਤੇ ਮੈਂ ਇਲਾਜ ਕਰਾਉਣ ਵਿਚ ਲੀਨ ਹੋ ਗਿਆ। ਇਹ ਹਾਰਟ ਅਟੈਕ (Heart Attack) ਮੈਨੂੰ ਹੈਦਰਾਬਾਦ ਵਿਚ

ਹੋਇਆ। ਮੈਨੂੰ ਤਾਂ ਇਸ ਗੱਲ ਦਾ ਪਤਾ ਨਹੀਂ ਸੀ। ਸਵੇਰੇ ਮੇਰੇ ਉਠਣ ਦਾ ਸਮਾਂ ਸੀ। ਮੇਰੀ ਛਾਤੀ ਕੁਝ ਭਾਰੀ ਜਿਹੀ ਹੋਈ, ਮੈਂ ਸਮਝਿਆ ਸ਼ਾਇਦ ਕੁਝ ਖਾਣ ਪੀਣ ਨਾਲ ਐਸਾ ਹੋਇਆ ਹੈ। ਖਾਣਾ ਹਜ਼ਮ ਨਹੀਂ ਹੋਇਆ। ਦੋ ਤਿੰਨ ਗਲਾਸ ਪਾਣੀ ਪੀਤਾ, ਪਰ ਛਾਤੀ ਉਸੇ ਤਰੀਕੇ ਨਾਲ ਭਾਰੀ ਰਹੀ। ਮੈਂ ਗੀਜ਼ਰ ਚਲਾਉਣਾ ਚਾਹਿਆ, ਪਰ ਉਹ ਨਾ ਚੱਲਿਆ। ਮੈਂ ਉਸੇ ਹਾਲਤ ਵਿਚ ਠੰਢੇ ਪਾਣੀ ਨਾਲ ਇਸ਼ਨਾਨ ਕੀਤਾ ਅਤੇ ਨਿੱਤਨੇਮ ਵੀ ਕੀਤਾ। ਲੇਕਿਨ ਕਮਜ਼ੋਰੀ ਵੀ ਵਧਦੀ ਗਈ ਅਤੇ ਭਾਰੀਪਨ ਵੀ ਰਿਹਾ। ਕੋਈ ਪੰਜ ਵਜੇ ਦੇ ਕਰੀਬ ਇਹ ਭਾਰੀਪਨ ਆਪਣੇ ਆਪ ਹਟ ਗਿਆ। ਮੈਂ ਚਾਹ ਮੰਗਵਾਈ ਅਤੇ ਪੀਤੀ।

ਸਾਢੇ ਛੇ ਵਜੇ ਦੇ ਕਰੀਬ ਪ੍ਰਬੰਧਕ ਮੈਨੂੰ ਲੈਣ ਲਈ ਆ ਗਏ, ਕਿਉਂਕਿ 7 ਵਜੇ ਗੁਰਦੁਆਰੇ ਕਥਾ ਕਰਨੀ ਸੀ। ਉਥੇ ਗੁਰੂ ਕੇ ਕੀਰਤਨੀਏ ਕੀਰਤਨ ਕਰ ਰਹੇ ਸਨ। ਮੈਂ ਅੱਧਾ ਘੰਟਾ ਬੈਠਕੇ ਕੀਰਤਨ ਸੁਣਿਆ, ਕਿਉਂਕਿ ਸਰੀਰ ਨਿਢਾਲ ਸੀ ਇਸ ਕਰਕੇ ਅਤਿਅੰਤ ਕਮਜ਼ੋਰੀ ਮਹਿਸੂਸ ਹੁੰਦੀ ਸੀ। ਸਟੇਜ ਤੇ ਬੈਠਕੇ ਮੈਂ ਇਕ ਘੰਟਾ ਕਥਾ ਵੀ ਕੀਤੀ। ਮਾਣਯੋਗ ਸਟੇਜ ਸੈਕਟਰੀ (ਗੁਰਦੁਆਰੇ ਦੇ ਸਕੱਤਰ) ਸਰਦਾਰ ਕੇਸਰ ਸਿੰਘ ਦੇ ਲੜਕੇ ਅਤੇ ਨੂੰਹ ਡਾਕਟਰ ਸਨ। ਉਨ੍ਹਾਂ ਦਾ ਆਪਣਾ ਨਰਸਿੰਗ ਹੋਮ ਸੀ। ਮੇਰੀ ਹਾਲਤ ਦੇਖਕੇ ਕਹਿਣ ਲੱਗੇ ਕਿ ਤੁਸੀਂ ਕੁਝ ਠੀਕ ਨਹੀਂ ਲੱਗਦੇ ਪਏ। ਮੈਂ ਕਿਹਾ ਕਿ ਹਾਂ ਰਾਤ ਦਾ ਕੁਝ ਭਾਰੀਪਨ ਲੱਗਦਾ ਪਿਆ ਹੈ। E.C.G. ਕਰਾਈ ਉਸਦੇ ਵਿਚ ਆਇਆ ਕਿ ਮੈਨੂੰ ਹਾਰਟ ਅਟੈਕ ਹੈ। ਖ਼ੈਰ ਮੈਨੂੰ ਇਕਦਮ ਹਸਪਤਾਲ ਲੈ ਜਾ ਕੇ ਲਿਟਾ ਦਿੱਤਾ ਗਿਆ। ਫਿਰ ਮੈਨੂੰ ਘਰ ਲੈ ਗਏ ਅਤੇ ਡਾਕਟਰ ਦੀ ਨਿਗਰਾਨੀ ਹੇਠ ਮੇਰੀ ਦੇਖ-ਰੇਖ ਜਾਰੀ ਰਹੀ।

ਦੂਜੇ ਦਿਨ ਮੇਰੀ ਦਿੱਲੀ ਲਈ ਹਵਾਈ ਜਹਾਜ਼ ਦੀ ਸੀਟ ਬੁੱਕ ਸੀ। ਕਹਿਣ ਲੱਗੇ ਤੁਸੀਂ 10-15 ਦਿਨ ਨਹੀਂ ਜਾ ਸਕਦੇ। ਮੈਂ ਜ਼ਿਦ ਕੀਤੀ ਕਿ ਸਵੇਰੇ ਜਾਣਾ ਹੈ, ਮੈਨੂੰ ਕੁਝ ਵੀ ਨਹੀਂ ਹੈ। ਮੇਰੀ ਜ਼ਿਦ ਨੂੰ ਦੇਖਕੇ ਭਾਵੇਂ ਸਾਰੇ ਸੱਜਣਾਂ ਨੇ ਅਤੇ ਡਾਕਟਰ ਨੇ ਸਲਾਹ ਕੀਤੀ ਅਤੇ ਉਨ੍ਹਾਂ ਕਿਹਾ ਕਿ, ਨਾ ਜਾਉ ਪਰ ਜਦ ਮੈਂ ਆਪਣੀ ਜ਼ਿਦ ਤੇ ਹੀ ਅੜਿਆ ਰਿਹਾ ਤਾਂ ਫਿਰ ਇਸ ਸ਼ਰਤ ਤੇ ਜਾਣ ਦਿੱਤਾ ਕਿ ਅੱਗੋਂ ਦਿੱਲੀ ਏਅਰਪੋਰਟ ਤੇ ਕੋਈ ਡਾਕਟਰ ਰਸੀਵ (Receive) ਕਰੇ। ਉਸਦਾ ਮੈਂ ਇੰਤਜ਼ਾਮ ਕਰ ਲਿਆ ਸੀ। ਦਿੱਲੀ ਏਅਰ ਪੋਰਟ ਤੇ ਸਰਦਾਰ ਸਰਦੂਲ ਸਿੰਘ ਡਾਕਟਰ ਤੇ ਉਸਦਾ ਪਰਿਵਾਰ ਵੀ ਆਇਆ। ਹੈਦਰਾਬਾਦ ਏਅਰ ਪੋਰਟ ਤੇ ਏਅਰ ਹੋਸਟਸ ਨੂੰ ਇਕ ਇੰਜੈਕਸ਼ਨ ਵੀ ਦਿੱਤਾ ਅਤੇ ਕੁਝ ਗੋਲੀਆਂ ਵੀ ਦਿੱਤੀਆਂ ਗਈਆਂ। ਨਾਲ ਹਿਦਾਇਤਾਂ ਦਿੱਤੀਆਂ ਗਈਆਂ ਸਨ ਕਿ ਮਸਕੀਨ ਜੀ ਨੂੰ ਕੁਝ ਹੋ ਜਾਏ ਤਾਂ ਇਹ ਇੰਜੈਕਸ਼ਨ ਲਗਾ ਦੇਣਾ ਅਤੇ ਇਹ ਗੋਲੀਆਂ ਮੂੰਹ ਵਿਚ ਪਾ ਦੇਣੀਆਂ। ਲੇਕਿਨ ਗੁਰੂ ਨੇ ਸਹੀ ਸਲਾਮਤ ਪਹੁੰਚਾਇਆ।

ਉਥੋਂ ਮੈਨੂੰ ਸਰਦਾਰ ਸਰਦੂਲ ਸਿੰਘ ਜੀ ਸਿੱਧੇ ਹਸਪਤਾਲ ਲੈ ਗਏ। ਉਥੇ ਹੀ ਉਹਨਾਂ ਦਾ ਕੁਆਟਰ ਸੀ। ਉਹ ਡਾਕਟਰ ਸਨ ਅਤੇ 10-15 ਦਿਨ ਉਹਨਾਂ ਮੈਨੂੰ ਆਪਣੇ ਕੋਲ

ਰੱਖਿਆ ਅਤੇ ਚੈਕ ਕਰਦੇ ਰਹੇ। ਪਰਿਵਾਰ ਤੇ ਬੱਚੇ ਵੀ ਉਥੇ ਆ ਗਏ। 15 ਦਿਨ ਮਗਰੋਂ ਮੈਂ ਬਿਲਕੁਲ ਨਾਰਮਲ ਜਿਹਾ ਹੋ ਗਿਆ ਅਤੇ ਘਰ ਚਲਿਆ ਗਿਆ। ਤਖ਼ਤ ਸ੍ਰੀ ਪਟਨਾ ਸਾਹਿਬ, ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦਾ ਪਰਕਾਸ਼ ਉਤਸਵ ਸੀ ਤੇ ਮੈਂ ਹਰ ਸਾਲ ਜਾਂਦਾ ਹੁੰਦਾ ਸੀ। ਮੈਂ ਕਦੀ ਨਾਗਾ ਨਹੀਂ ਸੀ ਪਾਇਆ। ਐਤਕੀਂ ਵੀ ਮੈਂ ਉਥੇ ਜਾਣ ਲਈ ਮਨ ਬਣਾਇਆ, ਹਾਲਾਂਕਿ ਮੈਨੂੰ ਸਾਰੇ ਰੋਕਦੇ ਰਹੇ ਕਿ ਤੁਹਾਡੀ ਤਬੀਅਤ ਅਜੇ ਢਿੱਲੀ ਏ ਅਤੇ ਕਹਿਣ ਲੱਗੇ ਕਿ ਤੁਹਾਨੂੰ ਹੁਣੇ-ਹੁਣੇ ਅਟੈਕ ਹੋਇਆ ਹੈ ਇਸ ਵਾਸਤੇ ਇਸ ਤਰ੍ਹਾਂ ਨਾ ਕਰੋ। ਪਰ ਮੇਰੀ ਜ਼ਿਦ ਦੇ ਅੱਗੇ ਡਾਕਟਰਾਂ ਤੇ ਪਰਿਵਾਰ ਨੂੰ ਝੁਕਣਾ ਪਿਆ। ਮੈਂ ਪਟਨਾ ਸਾਹਿਬ ਚਲਾ ਗਿਆ। ਹਮੇਸ਼ਾ ਦੀ ਤਰ੍ਹਾਂ ਤਿੰਨ ਦਿਨ ਦਾਸ ਨੇ ਹਾਜ਼ਰੀ ਭਰੀ।

ਸ੍ਰੀ ਦਰਬਾਰ ਸਾਹਿਬ, ਸ੍ਰੀ ਸੀਸ ਗੰਜ ਸਾਹਿਬ ਅਤੇ ਸ੍ਰੀ ਪਟਨਾ ਸਾਹਿਬ ਵਿਖੇ ਮੈਂ ਕਦੀ ਵੀ ਕਥਾ ਭੇਟ ਨਹੀਂ ਲਈ। ਇਨ੍ਹਾਂ ਅਸਥਾਨਾਂ ਤੋਂ ਭੇਟਾ ਲੈਣ ਲਈ ਮੇਰੀ ਆਤਮਾ ਅੰਦਰੋਂ ਨਹੀਂ ਸੀ ਮੰਨਦੀ। ਆਲੇ ਦੁਆਲੇ ਦੀਆਂ ਸੰਗਤਾਂ ਸੇਵਾ ਕਰ ਦੇਂਦੀਆਂ ਸਨ। ਮੇਰੀ ਉਪਜੀਵਕਾ ਚਲਦੀ ਸੀ ਲੇਕਿਨ ਗੁਰਦੁਆਰਾ ਸ੍ਰੀ ਸੀਸ ਗੰਜ ਸਾਹਿਬ, ਸ੍ਰੀ ਦਰਬਾਰ ਸਾਹਿਬ, ਤਖ਼ਤ ਸ੍ਰੀ ਪਟਨਾ ਸਾਹਿਬ ਅਤੇ ਸ੍ਰੀ ਹਜ਼ੂਰ ਸਾਹਿਬ ਸੱਚਖੰਡ ਤੋਂ ਮੈਂ ਕਦੀ ਕੋਈ ਫੰਡ ਵਿਚੋਂ ਭੇਟਾ ਨਹੀਂ ਲਈ ਅਤੇ ਇਹ ਸੇਵਾ ਮੈਂ ਭੇਟਾ-ਮੁਕਤ ਹੋ ਕੇ ਕਰਦਾ ਰਿਹਾ ਅਤੇ ਕਰ ਰਿਹਾ ਹਾਂ। ਮੇਰੀ ਸ਼ਰਧਾ ਹੈ। ਮੈਂ ਸ੍ਰੀ ਪਟਨਾ ਸਾਹਿਬ ਤੋਂ ਸਹੀ ਸਲਾਮਤ ਵਾਪਸ ਆਇਆ। ਕਮਜ਼ੋਰੀ ਜ਼ਰੂਰ ਸੀ ਲੇਕਿਨ ਉਂਝ ਸਰੀਰ ਠੀਕ ਸੀ। ਮੇਰਾ ਸਰੀਰ ਸਹਿਜੇ-ਸਹਿਜੇ ਠੀਕ ਹੁੰਦਾ ਗਿਆ। ਮੈਂ ਫਿਰ ਪ੍ਰਚਾਰ ਸ਼ੁਰੂ ਕੀਤਾ ਅਤੇ ਇਸ ਦੌਰਾਨ ਜੋ ਕੇਸ ਮੇਰੇ ਤੇ ਬਣੇ ਹੋਏ ਸਨ, ਅਦਾਲਤ ਵਿਚ ਮੇਰੀਆਂ ਪੇਸ਼ੀਆਂ ਵੀ ਆਰੰਭ ਹੋ ਗਈਆਂ। ਕਿਉਂਕਿ ਵਕਤ ਦੀ ਹਕੂਮਤ ਨੂੰ ਇਹ ਪ੍ਰਚਾਰ ਚੰਗਾ ਨਹੀਂ ਸੀ ਲੱਗਦਾ। ਹਾਲਾਂਕਿ ਮੈਂ ਦੇਸ਼ ਵਿਰੁੱਧ ਤੇ ਦੇਸ਼-ਧ੍ਰੋਹੀ ਦੀ ਕੋਈ ਗੱਲ ਨਹੀਂ ਕਰਦਾ ਸੀ। ਸਿਰਫ ਦਿਲ ਦੇ ਜ਼ਖਮ ਉਭਰ ਕੇ ਆ ਜਾਂਦੇ ਸਨ। ਰੋਜ਼ ਮੈਂ ਕਹਿੰਦਾ ਸਾਂ ਅਤੇ ਪ੍ਰਗਟ ਕਰਦਾ ਸੀ, ਕਿ ਜੋ ਕੁਝ ਹੋਇਆ ਹੈ ਇਸ ਨੂੰ ਟਾਲਿਆ ਜਾ ਸਕਦਾ ਸੀ। ਦੂਜੇ ਤੀਜੇ ਦਿਨ ਪਟਿਆਲਾ ਹਾਊਸ ਕੋਰਟ ਵਿਚ ਪੇਸ਼ੀ ਹੋਣ ਕਰਕੇ, ਮੈਂ ਕਿਧਰੇ ਲੰਬੀ ਕਥਾ ਕਰਨ ਤੇ ਵੀ ਜਾ ਨਹੀਂ ਸੀ ਸਕਦਾ। ਦਿੱਲੀ ਦੇ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੇ ਵੀ ਅੱਖਾਂ ਫੇਰ ਲਈਆਂ। ਕਿਉਂ? ਦੂਜੇ ਤੀਜੇ ਦਿਨ ਮੇਰੀ ਪੇਸ਼ੀ ਦੇਖ ਕੇ, ਮੇਰੇ ਤੇ ਇਤਨੇ ਸਾਰੇ ਮੁਕੱਦਮੇ ਦੇਖ ਕੇ, ਉਹਨਾਂ ਦੇ ਮਨ ਵਿਚ ਇਹ ਖੌਫ ਪੈਦਾ ਹੋ ਗਿਆ ਕਿ ਕਿਧਰੇ ਅਸੀਂ ਵੀ ਇਸ ਮਸਲੇ ਵਿਚ ਨਾ ਉਲਝ ਜਾਈਏ। ਮੈਨੂੰ ਦੇਖਕੇ ਇਕ ਪਾਸੇ ਹੋ ਜਾਂਦੇ ਸਨ। ਚੰਗੇ-ਚੰਗੇ ਜ਼ਿੰਮੇਵਾਰ ਮਨੁੱਖਾਂ ਨੇ ਫਤਹਿ ਬੁਲਾਉਣੀ ਵੀ ਛੱਡ ਦਿੱਤੀ।

ਅਦਾਲਤ ਦੇ ਦਰੱਖਤ ਦੇ ਥੱਲੇ ਮੈਨੂੰ ਬੈਠਿਆਂ ਦੇਖਕੇ ਇਕ ਧਨਾਢ ਸੱਜਣ ਨੇ ਤੇ ਕਹਿ ਹੀ ਦਿੱਤਾ ਕਿ ਗਿਆਨੀ ਜੀ ਹੁਣ ਸਾਡੇ ਤੇ ਤੁਹਾਡੇ ਵਿਚ ਕੀ ਫ਼ਰਕ ਹੈ। ਸਾਡੇ ਤੇ

ਵੀ ਤਰ੍ਹਾਂ-ਤਰ੍ਹਾਂ ਦੇ ਮੁਕੱਦਮੇ ਬਣੇ ਨੇ, ਅਸੀਂ ਵੀ ਇਥੇ ਪੇਸ਼ੀਆਂ ਭੁਗਤਣ ਆਉਂਦੇ ਹਾਂ। ਤੁਹਾਡੇ ਤੇ ਵੀ ਤਰ੍ਹਾਂ-ਤਰ੍ਹਾਂ ਦੇ ਮੁਕੱਦਮੇ ਬਣੇ ਨੇ। ਮੈਂ ਕਿਹਾ ਹਾਂ ਜੀ। ਮੇਰੇ ਤੇ ਵੀ ਮੁਕੱਦਮੇ ਬਣੇ ਨੇ। ਭਾਵੇਂ ਉਹ ਆਪਣੇ ਕਾਰੋਬਾਰੀ ਮੁਕੱਦਮੇ ਸੁਲਝਾਣ ਵਾਸਤੇ ਆਉਂਦੇ ਸਨ, ਲੇਕਿਨ ਮੈਨੂੰ ਵੀ ਉਨ੍ਹਾਂ ਨੇ ਇਸ ਤਰੀਕੇ ਨਾਲ ਕਟਾਕਸ਼ ਕੀਤੀ।

ਇਥੇ ਹੀ ਪ੍ਰੋਫੈਸਰ ਦਰਸ਼ਨ ਸਿੰਘ ਜੀ ਅੰਬਾਲੇ ਤੋਂ ਪੇਸ਼ੀ ਭੁਗਤਾਉਣ ਲਈ ਲਿਆਂਦੇ ਜਾਂਦੇ ਸਨ ਅਤੇ ਮੇਰੀ ਵੀ ਦੂਜੇ ਤੀਜੇ ਦਿਨ ਪੇਸ਼ੀ ਹੁੰਦੀ ਸੀ। ਮੈਂ ਦੋ ਵਕੀਲ ਮਹਿਤਾ ਤੇ ਧਾਲੀਵਾਲ ਕੀਤੇ ਹੋਏ ਸਨ। ਆਮ ਤੌਰ ਤੇ ਪੇਸ਼ੀ ਦੇ ਦੌਰਾਨ ਕੋਈ ਪੁੱਛ-ਗਿੱਛ ਨਹੀਂ ਸੀ ਹੁੰਦੀ। ਅਗਲੀ ਪੇਸ਼ੀ ਲਾ ਦਿੱਤੀ ਜਾਂਦੀ ਸੀ।

ਮੈਂ ਗੌਰਮਿੰਟ ਦੀ ਨੀਅਤ ਭਾਂਪ ਗਿਆ, ਕਿਉਂਕਿ ਮੇਰਾ ਕੋਈ ਏਡਾ ਵੱਡਾ ਜੁਰਮ ਨਹੀਂ ਸੀ। ਗੌਰਮਿੰਟ ਕੇਸਾਂ ਨੂੰ ਲਮਕਾਉਣਾ ਚਾਹੁੰਦੀ ਸੀ ਤਾਂਕਿ ਮੈਂ ਦਿੱਲੀ ਹੀ ਬੈਠਾ ਰਹਾਂ। ਦੂਜੇ ਤੀਜੇ ਦਿਨ ਅਦਾਲਤ ਵਿਚ ਆਉਂਦਾ ਜਾਂਦਾ ਰਹਾਂ। ਕਿਧਰੇ ਦੂਰ ਕਥਾ ਕਰਨ ਨਾ ਜਾ ਸਕਾਂ। ਗੁਰਦੁਆਰਾ ਸੀਸ ਗੰਜ ਸਾਹਿਬ ਵਿਚ ਮੇਰੀ ਰਿਹਾਇਸ਼ ਸੀ। ਮੈਂ ਗਾਹੇ-ਬਗਾਹੇ ਉਥੇ ਹਾਜ਼ਰੀ ਭਰ ਲੈਂਦਾ ਸੀ ਅਤੇ ਉਥੇ ਹੀ ਲੰਗਰ ਵਿਚੋਂ ਪਰਸ਼ਾਦਾ ਛਕ ਲੈਂਦਾ ਸੀ। ਕਦੀ ਕਦਾਈਂ ਆਲੇ-ਦੁਆਲੇ ਕੋਈ ਪ੍ਰੋਗਰਾਮ ਮਿਲ ਜਾਂਦਾ ਸੀ, ਉਸ ਨਾਲ ਮੇਰਾ ਖ਼ਰਚ ਪਾਣੀ ਚਲਦਾ ਸੀ।

ਪੇਸ਼ੀ ਭੁਗਤਣ ਮੈਂ ਇਕੱਲਾ ਹੀ ਜਾਂਦਾ ਸੀ, ਜਾਂ ਜੋ ਮੇਰਾ ਭਤੀਜਾ ਬੱਚਾ ਅਬਿਨਾਸ਼ੀ ਸਿੰਘ ਜੋ ਬਚਪਨ ਤੋਂ ਹੀ ਦਾਸ ਦੇ ਨਾਲ ਚਲਦਾ ਹੈ ਉਹ ਮੇਰੇ ਨਾਲ ਹੁੰਦਾ ਸੀ। ਦਿਨ ਭਰ ਉਥੇ ਬੈਠੇ ਰਹਿਣਾ। ਉਹ ਬੰਗਲਾ ਸਾਹਿਬ ਤੋਂ ਲੰਗਰ ਲੈ ਆਉਂਦਾ ਸੀ। ਉਥੇ ਹੀ ਬੈਠਕੇ ਛਕ ਲੈਂਦੇ ਸਾਂ। ਜਦ ਮੈਨੂੰ ਉਹ ਦਿਨ ਯਾਦ ਆਉਂਦੇ ਨੇ ਤਾਂ ਧੰਨ ਗੁਰੂ ਤੇਗ ਬਹਾਦਰ ਸਾਹਿਬ ਮਹਾਰਾਜ ਜੀ ਦਾ ਉਹ ਸਲੋਕ ਮੈਨੂੰ ਯਾਦ ਆਉਂਦਾ ਹੈ :-

***ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥***
sang sakhaa sabh taj geae kooo na nibehiou saath.
*My associates and companions have all deserted me;*
*no one remains with me.*
(ਜਦੋਂ ਅੰਤ ਵੇਲੇ) ਸਾਰੇ ਸਾਥੀ ਸੰਗੀ ਛੱਡ ਜਾਂਦੇ ਹਨ,
ਜਦੋਂ ਕੋਈ ਭੀ ਸਾਥ ਨਹੀਂ ਨਿਭਾ ਸਕਦਾ,

***ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥ ੫੫॥***
kahu Nanak eih bipat mai ttaek eaek raghunaath.55.
*Says Nanak, in this tragedy,*
*the Lord alone is my Support.55.*
ਹੇ ਨਾਨਕ! ਆਖ- ਉਸ (ਇਕੱਲੇ-ਪਨ ਦੀ) ਮੁਸੀਬਤ ਵੇਲੇ ਭੀ
ਸਿਰਫ਼ ਪਰਮਾਤਮਾ ਦਾ ਹੀ ਸਹਾਰਾ ਹੁੰਦਾ ਹੈ।
(ਸੋ, ਹੇ ਭਾਈ! ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰੋ)॥ ੫੫॥

' ਜੀਵਨ ਸਫ਼ਰ (ਗਿਆਨੀ ਸੰਤ ਸਿੰਘ ਜੀ ਮਸਕੀਨ)

ਲਗਾਤਾਰ ਇਹ ਕੇਸ ਚਲਦੇ ਰਹੇ। ਮੇਰਾ ਪਾਸਪੋਰਟ ਵੀ ਜ਼ਬਤ ਕਰ ਲਿਆ ਗਿਆ। ਮੇਰਾ ਵਿਦੇਸ਼ਾਂ ਵਿਚ ਆਉਣਾ ਜਾਣਾ ਬੰਦ ਹੋ ਗਿਆ। ਦੇਸ਼ ਵਿਚ ਵੀ ਮੈਂ ਲੰਬਾ ਭਰਮਣ ਨਹੀਂ ਸੀ ਕਰ ਸਕਦਾ ਕਿਉਂਕਿ ਦੂਜੇ ਤੀਜੇ ਦਿਨ ਪੇਸ਼ੀ ਲਈ ਦਿੱਲੀ ਹੀ ਰਹਿਣਾ ਪੈਂਦਾ ਸੀ। ਮੈਂ ਕਿਧਰੇ ਜਾ ਵੀ ਨਹੀਂ ਸੀ ਸਕਦਾ। ਬੁਲਾਵੇ ਵੀ ਘਟ ਗਏ ਸਨ। ਜੋ ਸੱਜਣ ਤਰਲੇ ਲੈ ਕੇ ਮੇਰੇ ਤੋਂ ਸਮਾਂ ਮੰਗਿਆ ਕਰਦੇ ਸਨ ਉਨ੍ਹਾਂ ਦੇ ਸੰਦੇਸ਼ੇ ਵੀ ਮੈਨੂੰ ਬੰਦ ਹੋ ਗਏ। ਦਿੱਲੀ ਦੇ ਵੱਖ-ਵੱਖ ਗੁਰਦੁਆਰਿਆਂ ਵਿਚ ਮੈਂ ਕਥਾ ਕਰਕੇ ਵਕੀਲਾਂ ਦਾ ਖ਼ਰਚਾ ਪੂਰਾ ਕਰਦਾ ਸੀ। ਮੈਂ ਇਨ੍ਹਾਂ ਦਿਨਾਂ ਵਿਚ ਇਹ ਦੇਖਕੇ ਹੈਰਾਨ ਹੋਇਆ ਕਿ ਜਿਨ੍ਹਾਂ-ਜਿਨ੍ਹਾਂ ਲੋਕਾਂ ਦੀ ਗ੍ਰਿਫ਼ਤਾਰੀ ਤੇ ਗੌਰਮਿੰਟ ਦਾ ਕਰੋੜਾਂ ਰੁਪਿਆ ਖਰਚ ਹੋਇਆ, ਉਹਨਾਂ ਨੂੰ ਇਕ ਦਮ ਛੱਡ ਦਿੱਤਾ ਗਿਆ। ਉਹਨਾਂ ਦੇ ਕੇਸ ਵੀ ਰਫ਼ਾ-ਦਫ਼ਾ ਕਰ ਦਿੱਤੇ ਗਏ। ਇਹ ਮੈਨੂੰ ਬਹੁਤ ਹੈਰਾਨਗੀ ਹੋਈ ਕਿ ਮੈਨੂੰ ਗ੍ਰਿਫ਼ਤਾਰ ਕਰਨ ਵਿਚ ਗੌਰਮਿੰਟ ਨੂੰ ਕੋਈ ਦਿੱਕਤ ਨਹੀਂ ਸੀ ਹੋਈ। ਗੁਰਦੁਆਰਾ ਰਕਾਬ ਗੰਜ ਸਾਹਿਬ ਅਤੇ ਹਵਾਈ ਅੱਡੇ ਤੋਂ ਮੈਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਮੇਰੇ ਕੇਸ ਰਫ਼ਾ-ਦਫ਼ਾ ਵੀ ਨਹੀਂ ਕੀਤੇ। ਹਵਾਈ ਅੱਡੇ ਦੀ ਗ੍ਰਿਫ਼ਤਾਰੀ ਤੋਂ ਬਾਅਦ ਮੇਰੀ ਹਾਜ਼ਰੀ ਪਾਰਲੀਮੈਂਟ ਥਾਣੇ ਸ਼ਾਮ ਨੂੰ ਲਾਉਣੀ ਵੀ ਜ਼ਰੂਰੀ ਕਰ ਦਿੱਤੀ। ਹੁਣ ਜਿਹੜਾ ਬੰਦਾ ਰੋਜ਼ ਸ਼ਾਮ ਨੂੰ ਥਾਣੇ ਜਾ ਕੇ ਹਾਜ਼ਰੀ ਲਗਵਾਵੇ, ਉਹ ਫਿਰ ਕਿਥੇ ਜਾ ਸਕਦਾ ਹੈ ? ਮੈਂ ਆਪਣੀ ਜ਼ਿੰਦਗੀ ਵਿਚ ਇਤਨੀ ਤੌਹੀਨ ਹੁੰਦੀ ਦੇਖਕੇ, ਬਹੁਤ ਹੈਰਾਨ ਹੋਇਆ। ਭਾਵੇਂ ਮੇਰੇ ਕੇਸ ਰਫ਼ਾ-ਦਫ਼ਾ ਕਰਨ ਲਈ ਕੁਝ ਪਤਵੰਤੇ ਸੱਜਣਾਂ ਨੇ ਸਰਦਾਰ ਬੂਟਾ ਸਿੰਘ ਨੂੰ ਕਿਹਾ ਜੋ ਅਰੁਨ ਨਹਿਰੂ ਤੋਂ ਬਾਅਦ ਗ੍ਰਹਿ ਮੰਤਰੀ ਸਨ। ਮੇਰੇ ਕੇਸ ਰਫ਼ਾ-ਦਫ਼ਾ ਕਰਨ ਲਈ ਪਹੁੰਚ (Approach) ਕੀਤੀ, ਪਰ ਨਾ ਤਾਂ ਅਰੁਨ ਨਹਿਰੂ ਨੇ ਅਤੇ ਨਾ ਹੀ ਬੂਟਾ ਸਿੰਘ ਨੇ ਇਹ ਮੁਕੱਦਮੇ ਵਾਪਸ ਲਏ। ਮੇਰੇ ਤੇ ਇਹ ਕੇਸ ਚਲਦੇ ਰਹੇ। ਮੈਨੂੰ ਹੈਰਾਨੀ ਹੋਈ ਕਿ ਮੇਰੇ ਤੇ ਜਿਤਨੇ ਵੀ ਕੇਸ ਹਨ, ਝੂਠੇ ਹਨ। ਉਨ੍ਹਾਂ ਵਿਚ ਕੋਈ ਦਮ-ਖ਼ਮ ਵੀ ਨਹੀਂ ਹੈ। ਲੇਕਿਨ ਫਿਰ ਵੀ ਕੇਸ ਵਾਪਸ ਨਹੀਂ ਕੀਤੇ ਗਏ, ਵਾਪਸ ਨਹੀਂ ਲਏ ਗਏ। ਜਿਨ੍ਹਾਂ ਤੇ ਦੇਸ਼-ਧ੍ਰੋਹੀ ਦੇ ਕੇਸ ਬਣੇ ਹੋਏ ਸਨ ਅਤੇ ਉਨ੍ਹਾਂ ਕੋਲੋਂ ਹਥਿਆਰ ਵੀ ਪਕੜੇ ਗਏ ਸਨ, ਉਨ੍ਹਾਂ ਦੇ ਕੇਸ ਤਾਂ ਰਫ਼ਾ-ਦਫ਼ਾ ਕਰ ਦਿੱਤੇ ਗਏ। ਮੇਰਾ ਤਾਰਕਿਕ ਦਿਮਾਗ਼ ਲੰਬੀਆਂ ਸੋਚਾਂ ਵਿਚ ਪੈ ਗਿਆ, ਕਿ ਐਸਾ ਕਿਉਂ? ਮੇਰੇ ਜੈਸਾ ਬੰਦਾ ਧੰਨ ਗੁਰੂ ਰਾਮਦਾਸ ਜੀ ਦੇ ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) ਜਦ ਕਥਾ ਕਰਨ ਜਾਂਦਾ ਸੀ ਉਸ ਦੌਰਾਨ ਤਾਂ ਵੱਡੀ ਕਿਰਪਾਨ ਵੀ ਹੋਵੇ ਤਾਂ ਇਤਰਾਜ਼ ਹੁੰਦਾ ਸੀ ਅਤੇ ਮੇਰੀ ਕਾਰ ਦੀ ਪੂਰੀ ਤਲਾਸ਼ੀ ਵੀ ਲਈ ਜਾਂਦੀ ਸੀ। ਭਾਵੇਂ ਪੰਜਾਬ ਆਉਣ 'ਤੇ ਮੇਰੇ ਤੇ ਪਾਬੰਦੀ ਸੀ ਪਰ ਮੈਂ ਧੰਨ ਗੁਰੂ ਰਾਮਦਾਸ ਜੀ ਦੇ ਗੁਰਪੁਰਬ ਤੇ ਸ੍ਰੀ ਦਰਬਾਰ ਸਾਹਿਬ ਦੀ ਹਾਜ਼ਰੀ ਲਾਜ਼ਮੀ ਭਰਦਾ ਸੀ। ਨਿੱਤ ਨਵਾਂ ਕੇਸ ਮੇਰੇ ਤੇ ਬਣ ਜਾਂਦਾ ਸੀ ਪਰ ਮੇਰੀ ਸ਼ਰਧਾ ਮੈਨੂੰ ਉਥੇ ਜਾ ਕੇ ਕਥਾ ਕਰਨ ਤੇ ਮਜਬੂਰ ਕਰ ਦੇਂਦੀ ਸੀ। ਇਸ ਦੌਰਾਨ ਇਹ ਦੇਖਕੇ ਮੈਂ ਹੈਰਾਨ ਹੋਇਆ ਕਿ ਅਸੀਂ ਤਾਂ ਵੱਡੀ ਕਿਰਪਾਨ ਵੀ ਨਹੀਂ ਲੈ ਜਾ ਸਕਦੇ, ਜਦ ਕਿ ਇਕ ਮਨੁੱਖ ਆਪਣੇ ਨਾਲ

35 ਆਦਮੀਆਂ ਦੇ ਨਾਲ 35 ਗੰਨਾਂ ਦੇ ਸਮੇਤ ਸ੍ਰੀ ਦਰਬਾਰ ਸਾਹਿਬ ਜਾਂਦਾ ਹੈ, ਜਿਸਦੇ ਪਕੜਣ ਤੇ ਕਰੋੜਾਂ ਰੁਪਏ ਖਰਚ ਕੀਤੇ ਗਏ ਸਨ। ਛੱਡ ਦਿੱਤਾ ਗਿਆ ਹੈ ਅਤੇ ਹੁਣ ਸਟੇਨਗੰਨਾਂ ਨਾਲ ਦਰਬਾਰ ਸਾਹਿਬ ਮੱਥਾ ਟੇਕਣ ਜਾ ਰਿਹਾ ਹੈ, ਕੋਈ ਇਤਰਾਜ਼ ਨਹੀਂ।

ਕੁਝ ਹੀ ਦਿਨਾਂ ਬਾਅਦ ਪੰਚ-ਜਨੀ ਨਾਮੀ ਅਖ਼ਬਾਰ ਮੈਨੂੰ ਪੜ੍ਹਨ ਨੂੰ ਮਿਲਿਆ ਜੋ ਗ਼ਾਲਬਨ ਨਾਗਪੁਰ ਤੋਂ ਹਫਤਾਵਾਰੀ ਛਪਦੀ ਹੈ। ਇਹ ਸਪਤਾਹਿਕ ਅਖ਼ਬਾਰ ਤਕਰੀਬਨ 20-25 ਸਫਿਆਂ ਦੀ ਹੁੰਦੀ ਹੈ। ਇਹ ਅਖ਼ਬਾਰ RSS (ਆਰ. ਐਸ. ਐਸ.) ਦਾ ਮੰਨਿਆ ਜਾਂਦਾ ਹੈ। ਇਸ ਦੇ ਵਿਚ ਇਕ ਖ਼ਬਰ ਛਪੀ ਹੋਈ ਮੈਂ ਪੜ੍ਹੀ। ਰਾਜਸਥਾਨ ਤੋਂ ਪੰਜਾਬ ਨੂੰ ਜਾਂਦਾ ਇਕ ਟਰੱਕ ਅਸਲੇ ਨਾਲ ਭਰਿਆ ਹੋਇਆ ਬਾਰਡਰ ਤੇ ਪਕੜਿਆ ਗਿਆ। ਕਾਫ਼ੀ ਦੇਰ ਤਕ ਉਹ ਟਰੱਕ ਬਾਰਡਰ ਤੇ ਖੜਾ ਰਿਹਾ ਅਤੇ ਪੁਲਿਸ, ਰਾਜਸਥਾਨ ਦੇ ਮੁੱਖ ਮੰਤਰੀ ਤੇ ਸੈਂਟਰ ਦੀ ਹਕੂਮਤ (Central Government) ਨਾਲ ਸਲਾਹ ਮਸ਼ਵਰਾ ਕਰਦੀ ਰਹੀ। ਇਹ ਖ਼ਬਰ ਉਸ ਅਖ਼ਬਾਰ ਵਿਚ ਛਪੀ। ਉਸ ਅਸਲੇ ਦੇ ਭਰੇ ਟਰੱਕ ਨੂੰ ਕੁਝ ਸਮੇਂ ਬਾਅਦ ਹਰੀ ਝੰਡੀ ਦਿਖਾ ਦਿੱਤੀ ਗਈ ਤੇ ਉਹ ਟਰੱਕ ਅਸਲੇ ਸਮੇਤ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਦਾਖਲ ਹੋ ਗਿਆ। ਫਿਰ ਮੈਨੂੰ ਸਮਝ ਆਈ ਕਿ ਇਹ ਸਟੇਨਗੰਨਾਂ ਤੇ ਏ. ਕੇ. ਸੰਤਾਲੀ (A.K. 47) ਬੰਦੂਕਾਂ, ਇਹ ਉਹੀ ਨੇ ਜੋ ਜੰਗ ਦੇ ਸਮੇਂ ਬੰਗਲਾ ਦੇਸ਼ ਤੋਂ ਪ੍ਰਾਪਤ ਹੋਈਆਂ ਨੇ ਅਤੇ ਏਹੀ ਪੰਜਾਬ ਵਿਚ ਸ੍ਰੀ ਦਰਬਾਰ ਸਾਹਿਬ ਵਿਚ ਕੰਮ ਕਰਦੀਆਂ ਰਹੀਆਂ। ਕਿਸ ਨੇ ਪਹੁੰਚਾਇਆ ਇਹ ਅਸਲਾ, ਮੇਰਾ ਤਾਰਕਿਕ ਦਿਮਾਗ਼ ਲੰਬੀ ਸੋਚਣੀ ਵਿਚ ਪੈ ਗਿਆ।



ਦਰਅਸਲ ਪੰਜਾਬ ਵਿਚ ਜਦ ਵੀ ਹਕੂਮਤ ਬਣੀ ਉਹ ਅਕਾਲੀ ਤੇ ਜਨ-ਸੰਘ ਦੀ ਕੁਲੀਸ਼ਨ ਸਰਕਾਰ ਬਣੀ, ਤੋੜ ਦਿੱਤੀ ਗਈ। ਇਹ ਵਿਰੋਧੀਆਂ ਨੂੰ ਚੰਗਾ ਨਾ ਲੱਗਿਆ ਕਿ ਕਾਂਗਰਸ ਦੀ ਹਕੂਮਤ ਕਦੇ ਨਹੀਂ ਬਣ ਸਕੇਗੀ। ਹਿੰਦੂ ਸਿੱਖਾਂ ਵਿਚ ਕਿਵੇਂ ਦੂਰੀ ਨੂੰ ਜਨਮ ਦੇ ਸਕੀਏ। ਹਿੰਦੀ ਐਜੀਟੇਸ਼ਨ ਪੰਜਾਬ ਵਿਚ ਚੱਲੀ ਜੋ ਕਿ ਕਾਂਗਰਸ ਦੀ ਚਲਾਈ ਹੋਈ ਸੀ। ਹਾਲਾਂਕਿ ਸੋਚਿਆ ਜਾਏ ਕਿ ਹਿੰਦੀ ਐਜੀਟੇਸ਼ਨ ਤਾਂ ਆਸਾਮ, ਬੰਗਾਲ, ਗੁਜਰਾਤ ਤੇ ਤਾਮਲਨਾਡੂ ਵਿਚ ਚਲਾਉਣੀ ਚਾਹੀਦੀ ਹੈ। ਕਰਨਾਟਕ ਵਿਚ ਤੇ ਹਿੰਦੀ ਦਾ ਕੋਈ ਅਖ਼ਬਾਰ ਵੀ ਨਹੀਂ ਮਿਲਦਾ। ਹੁਣ ਮਿਲਣ ਲੱਗ ਪਿਆ ਹੈ। ਮਦਰਾਸ ਵਿਚ ਕੋਈ ਹਿੰਦੀ ਨਹੀਂ ਬੋਲਦਾ। ਪੰਜਾਬ ਵਿਚ ਤਾਂ ਤਕਰੀਬਨ ਸਾਰੇ ਹੀ ਹਿੰਦੀ ਸਮਝਦੇ ਨੇ। ਪੰਜਾਬੀ ਬਾਰੇ ਨਫ਼ਰਤ ਦਾ ਪਰਚਾਰ ਅਤੇ ਹਿੰਦੀ ਐਜੀਟੇਸ਼ਨ ਚਲਾ ਕੇ ਭਾਸ਼ਾ ਦੇ ਨਾਮ ਤੇ ਹਿੰਦੂ ਸਿੱਖਾਂ ਨੂੰ ਆਪਸ ਵਿਚੋਂ ਦੂਰ ਕੀਤਾ ਗਿਆ। ਫਿਰ ਵੱਡੀ ਪੱਧਰ ਤੇ ਸਾਜ਼ਿਸ਼ ਰਚ ਕੇ ਬੜੀ ਵੱਡੀ ਦੂਰੀ ਨੂੰ ਜਨਮ ਦੇ ਕੇ ਸਾਰੇ ਹਿੰਦੂਆਂ ਦੇ ਵੋਟ ਪਰਾਪਤ ਕਰਕੇ ਕਾਂਗਰਸ ਨੇ ਆਪਣੀ ਹਕੂਮਤ ਪੰਜਾਬ ਵਿਚ ਬਨਾਉਣ ਦੀ ਸਫ਼ਲਤਾ ਹਾਸਿਲ ਕੀਤੀ।

ਤਦ ਹੀ ਮੈਂ ਸਮਝਿਆ ਕਿ ਰਾਜਨੀਤਕ ਉਪੱਦਰ ਵਾਸਤੇ ਸਾਡੇ ਹੀ ਲੋਕ ਵਰਤੇ ਗਏ। ਇਸ ਵਿਚ ਕਈ ਕੀਮਤੀ ਜਾਨਾਂ ਭੋਲੇ-ਭਾ ਵਿਚ ਕੁਰਬਾਨ ਹੋ ਗਈਆਂ। ਇਸ ਦੇ

ਵਿਚ ਚੰਗੇ-ਚੰਗੇ ਧਾਰਮਿਕ ਲੋਕ ਭੋਲੇ-ਭਾ ਵਿਚ ਮਾਰੇ ਗਏ। ਮੈਂ ਆਪਣੇ ਬੋਲਾਂ ਨੂੰ ਕਥਾ ਵਿਚ ਬਦਲਿਆ, ਸਿਰਫ਼ ਗੁਰਬਾਣੀ ਵਿਚਾਰ ਅਰੰਭ ਕੀਤੀ। ਇਸ ਜ਼ਾਲਮ ਰਾਜਨੀਤੀ ਤੇ ਬੋਲਣਾ ਛੱਡ ਦਿੱਤਾ। ਜੋ ਰਾਜ ਪ੍ਰਾਪਤੀ ਕਰਨ ਲਈ ਕਿਸੇ ਤਰ੍ਹਾਂ ਦਾ ਵੀ ਛਲ ਕਪਟ ਕਰ ਸਕਦੀ ਹੈ ਅਤੇ ਦੇਸ਼-ਭਗਤ ਕੌਮ ਨੂੰ ਸਿਆਸੀ ਦਾਉ-ਪੇਚ ਰਾਹੀਂ, ਵਿਦਰੋਹੀ ਕੌਮ ਉਜਾਗਰ ਕਰ ਰਹੀ ਹੈ। ਦੇਸ਼ ਦੀ ਆਜ਼ਾਦੀ ਦੇ ਲਈ ਹਜ਼ਾਰਾਂ ਦੀ ਗਿਣਤੀ ਵਿਚ ਦਿੱਤੀਆਂ ਹੋਈਆਂ ਕੁਰਬਾਨੀਆਂ ਤੇ ਪਾਣੀ ਫੇਰ ਦਿੱਤਾ ਗਿਆ। ਭੁਲਾ ਦਿੱਤਾ ਗਿਆ ਸਿਰਫ ਆਪਣੀ ਹਕੂਮਤ ਬਨਾਉਣ ਲਈ ਅਤੇ ਵੋਟ ਲੈਣ ਲਈ।

ਮੈਂ ਇਹ ਸਭ ਕੁਝ ਦੇਖ ਰਿਹਾ ਸੀ। ਅਫ਼ਸੋਸ ਪੰਜਾਬ ਦੇ ਨੌਜਵਾਨ ਜੋਸ਼ ਵਿਚ ਆਏ ਇਹ ਨਹੀਂ ਸੀ ਦੇਖਦੇ। ਮੈਂ ਗੁਰਬਾਣੀ ਵਿਚਾਰ ਰਾਹੀਂ ਇਸ਼ਾਰੇ-ਮਾਤਰ ਕਿਧਰੇ-ਕਿਧਰੇ ਸਮਝਾਉਂਦਾ ਵੀ ਰਿਹਾ, ਤਾਂ ਏਹੀ ਆਖਿਆ ਗਿਆ ਕਿ ਮਸਕੀਨ ਡਰ ਗਿਆ ਹੈ। ਪਿੱਛੇ ਮੁੜ ਗਿਆ ਹੈ। ਪਰ ਕੌਣ ਦੱਸੇ ਮਸਕੀਨ ਤਾਂ ਤੁਹਾਨੂੰ ਸਾਵਧਾਨ ਕਰ ਰਿਹਾ ਹੈ। ਮੈਂ ਡਰਿਆ ਨਹੀਂ ਤੁਸੀਂ ਵਰਤੇ ਗਏ ਹੋ। ਤੁਹਾਨੂੰ ਇਸਤੇਮਾਲ ਕੀਤਾ ਗਿਆ ਹੈ। ਜੁਆਨੀਆਂ ਬਰਬਾਦ ਹੋ ਗਈਆਂ ਹਨ। ਬਰਬਾਦ ਹੋ ਚੁਕੀਆਂ ਹਨ। ਦੇਸ਼ ਦੀ ਆਜ਼ਾਦੀ ਲਈ ਇਤਨੀਆਂ ਵੱਡੀਆਂ-ਵੱਡੀਆਂ ਕੁਰਬਾਨੀਆਂ ਤੇ ਪਾਣੀ ਫੇਰ ਦਿੱਤਾ ਗਿਆ ਹੈ।

ਕਹਿੰਦੇ ਨੇ ਕਾਰ ਵਿਚ, (ਗੱਡੀ ਵਿਚ) ਚਲਾਉਣ ਲਈ ਪੈਟਰੋਲ ਚਾਹੀਦਾ ਹੈ। ਪਰ ਇੰਜਨ ਜ਼ਿਆਦਾ ਗਰਮ ਨਾ ਹੋਵੇ, ਰੇਡੀਏਟਰ ਵਿਚ ਪਾਣੀ ਵੀ ਚਾਹੀਦਾ ਹੈ। ਇਨ੍ਹਾਂ ਨੌਜਵਾਨਾਂ ਦੀ ਕਾਰ ਵਿਚ ਪੈਟਰੋਲ ਤਾਂ ਹੈ ਸੀ ਪਰ ਰੇਡੀਏਟਰ ਵਿਚ ਪਾਣੀ ਕੋਈ ਨਹੀਂ ਸੀ। ਇਹ ਥੋੜੀ ਦੂਰ ਤਕ ਹੀ ਜਾ ਸਕੇ ਅਤੇ ਭ੍ਰਿਸ਼ਟ ਹੋ ਗਏ, ਰੁਕ ਗਏ ਅਤੇ ਇਨ੍ਹਾਂ ਦੇ ਦਿਲੋ-ਦਿਮਾਗ਼ ਵਿਚ ਗ਼ਲਤ ਸੋਚਣੀ ਛਾ ਗਈ।

ਇਹ ਗੁਰਬਾਣੀ ਵਿਚਾਰ ਵਿਚ ਵੀ ਦਖਲ-ਅੰਦਾਜ਼ੀ ਕਰਨ ਲੱਗ ਪਏ, ਜਦਕਿ ਇਨ੍ਹਾਂ ਨੂੰ ਗੁਰਬਾਣੀ ਦੇ ਸੰਬੰਧ ਵਿਚ ਕੁਝ ਵੀ ਬੋਧ ਨਹੀਂ ਸੀ। ਇਸਦੇ ਨਾਲ ਧਰਮ ਪਰਚਾਰ ਨੂੰ ਬਹੁਤ ਵੱਡੀ ਸੱਟ ਲੱਗੀ। ਸੰਨ 1991 ਵਿਚ ਜਦ ਪਹਿਲੀ ਦਫ਼ਾ ਕਾਂਗਰਸ ਦੀ ਹਕੂਮਤ ਤੋਂ ਬਾਅਦ ਜਨਤਾ ਦਲ ਦੀ ਹਕੂਮਤ ਬਣੀ ਤਾਂ ਮੇਰੇ ਕੇਸ ਵਾਪਸ ਕੀਤੇ ਗਏ।

ਮੈਨੂੰ ਜ਼ਬਤ ਕੀਤਾ ਹੋਇਆ ਪਾਸਪੋਰਟ ਵੀ ਵਾਪਸ ਮਿਲਿਆ। ਪਾਸਪੋਰਟ ਦੀ ਮਿਆਦ ਖ਼ਤਮ ਹੋਣ ਤੇ ਨਵਾਂ ਪਾਸਪੋਰਟ ਬਨਾਉਣ ਵਿਚ ਸਰਦਾਰ ਗੁਰਚਰਨ ਸਿੰਘ ਜੋ ਸਾਡੇ ਮਿੱਤਰ ਦਲੀਪ ਸਿੰਘ ਦਰਦੀ ਦੇ ਭਰਾਤਾ ਸਨ, ਉਨ੍ਹਾਂ ਮਦਦ ਵੀ ਕੀਤੀ, ਜੋ ਕਿ ਉਸ ਸਮੇਂ ਦਿੱਲੀ ਵਿਚ ਉੱਚ-ਪੱਧਰ ਤੇ ਔਫੀਸਰ ਸਨ, ਕੇਸ ਖਤਮ ਹੋਏ, ਪਾਸਪੋਰਟ ਮਿਲਿਆ, ਮੈਂ ਸੁਖ ਦਾ ਸਾਹ ਲਿਆ, ਕਿਉਂਕਿ ਮੈਂ ਦੂਜੇ ਤੀਜੇ ਦਿਨ ਕੋਰਟਾਂ ਵਿਚ ਚੱਕਰ ਲਗਾ ਕੇ ਵੀ ਥੱਕ ਚੁਕਾ ਸੀ ਅਤੇ ਆਰਥਿਕ ਤੌਰ ਤੇ ਵੀ ਬਹੁਤ ਤੰਗ ਹੋ ਗਿਆ ਸੀ। ਮੇਰਾ ਖ਼ਰਚਾ, ਪਰਿਵਾਰ ਦਾ ਖ਼ਰਚਾ, ਬੜੀ ਮੁਸ਼ਕਲ ਨਾਲ ਚਲਦਾ ਸੀ।

ਉਸੇ ਦੌਰਾਨ ਮੈਂ ਇੰਗਲੈਂਡ, ਅਮਰੀਕਾ, ਕੈਨੇਡਾ ਦੀਆਂ ਐਮਬੈਸੀਆਂ ਵਿਚ ਵੀਜ਼ਾ ਲੈਣ ਲਈ ਗਿਆ। ਸੁਭਾਵਿਕ ਮੈਨੂੰ ਵੀਜ਼ੇ ਮਿਲ ਗਏ। ਮੇਰੀਆਂ ਬਹੁਤ ਸਾਰੀਆਂ ਟੇਪਾਂ ਤੇ ਕਿਤਾਬਾਂ, ਜੋ ਮੈਂ ਨਾਲ ਲੈ ਗਿਆ ਸੀ ਉਨ੍ਹਾਂ ਦੇ ਆਧਾਰ ਤੇ ਮੈਨੂੰ ਵੀਜ਼ਾ ਦੇ ਦਿੱਤਾ ਗਿਆ। ਵੀਜ਼ਾ ਲੈਣ ਲਈ ਕਿਸੇ ਤਰ੍ਹਾਂ ਦੀ ਦਿੱਕਤ ਨਾ ਹੋਈ।

ਮੈਂ ਇਧਰੋਂ-ਉਧਰੋਂ ਪੈਸੇ ਇਕੱਠੇ ਕਰਕੇ ਟਿਕਟ ਬਣਾਈ, ਇੰਗਲੈਂਡ ਕੈਨੇਡਾ ਅਤੇ ਅਮਰੀਕਾ ਪਹੁੰਚਿਆ। ਇਥੇ ਉਹ ਨੌਜਵਾਨ ਬਹੁਤ ਸਾਰੇ ਗੁਰਦੁਆਰਿਆਂ ਵਿਚ ਕਾਬਜ਼ ਸਨ, ਜੋ ਕੁਝ ਇਨ੍ਹਾਂ ਹਾਲਾਤਾਂ ਕਰਕੇ ਭਾਰਤ ਤੋਂ ਇਸੇ ਦੌਰਾਨ ਨੱਸ ਕੇ ਆਏ ਸਨ ਅਤੇ ਕੁਝ ਉਥੇ ਪਹਿਲੇ ਦੇ ਹੀ ਰਹਿਣ ਵਾਲੇ ਸਨ, ਬਹੁਤ ਸਾਰੇ ਗੁਰਦੁਆਰੇ ਇਨ੍ਹਾਂ ਦੇ ਕਬਜ਼ੇ ਵਿਚ ਸਨ। ਮੈਂ ਇਨ੍ਹਾਂ ਦੀ ਸੋਚਣੀ ਦੇਖਕੇ ਬਹੁਤ ਹੈਰਾਨ ਹੋਇਆ।

ਇਨ੍ਹਾਂ ਨੌਜਵਾਨਾਂ ਨੂੰ ਹਾਲਾਤ ਦਾ ਕੁਝ ਵੀ ਪਤਾ ਨਹੀਂ ਸੀ। ਲੇਕਿਨ ਦਮ ਅਜੇ ਬੜਾ ਹੈ। ਊੜੇ ਐੜੇ ਦਾ ਵੀ ਕੁਝ ਪਤਾ ਨਹੀਂ। ਨਿਊਯਾਰਕ ਵਿਚ 15-20 ਨੌਜੁਆਨਾਂ ਨੇ ਮੈਨੂੰ ਘੇਰ ਲਿਆ। ਬੋਨੀ ਸਟਰੀਟ ਗੁਰਦੁਆਰੇ ਵਿਚ ਇਕ ਕਮਰੇ ਵਿਚ ਬੁਲਾ ਕੇ ਕਹਿਣ ਲੱਗੇ ਤੁਸੀਂ ਮੂਲ-ਮੰਤਰ ਗੁਰਪ੍ਰਸਾਦਿ ਤਕ ਪੜ੍ਹਦੇ ਹੋ। ਮੈਂ ਕਿਹਾ ਕਿ ਮੂਲ ਮੰਤ੍ਰ ਹੈ ਹੀ **ਗੁਰਪ੍ਰਸਾਦਿ** ਤਕ। ਨਹੀਂ, ਇਹ **ਨਾਨਕ ਹੋਸੀ ਭੀ ਸਚੁ** ਤਕ ਹੈ। ਮੈਂ ਕਿਹਾ ਕਿ ਇਹ ਕੰਮ ਤੁਸੀਂ ਪ੍ਰਚਾਰਕਾਂ ਤਕ ਰਹਿਣ ਦਿਉ। ਜਿਹੜਾ ਕੰਮ ਤੁਹਾਡਾ ਹੈ ਤੁਸੀਂ ਉਹੋ ਕੰਮ ਕਰੋ। ਤਾਂ ਉਨ੍ਹਾਂ ਨੇ ਮੈਨੂੰ ਗਾਲ੍ਹਾਂ ਵੀ ਕੱਢੀਆਂ। ਅਪਸ਼ਬਦ ਵੀ ਬੋਲੇ ਅਤੇ ਇਕ ਨੌਜੁਆਨ ਬੱਚੀ ਜੋ ਮੇਰੇ ਰਿਸ਼ਤੇ ਵਿਚੋਂ ਹੀ ਸੀ ਅਤੇ ਉਥੇ ਹੀ ਰਹਿੰਦੀ ਸੀ ਉਹ ਆ ਗਈ, ਉਸਨੇ ਉਨ੍ਹਾਂ ਨੌਜਵਾਨਾਂ ਨੂੰ ਡਾਟਣਾ ਸ਼ੁਰੂ ਕੀਤਾ ਕਿ ਜਿਸਦੀ ਸਾਰੀ ਜ਼ਿੰਦਗੀ ਧਰਮ ਪ੍ਰਚਾਰ ਵਿਚ ਲੰਘ ਗਈ ਹੈ, ਗੁਰਬਾਣੀ ਵਿਚਾਰ ਸੁਣਾਉਂਦਿਆਂ ਲੰਘ ਗਈ ਹੈ, ਤੁਸੀਂ ਗੁਰਬਾਣੀ ਸੰਬੰਧੀ ਉਸ ਦੀਆਂ ਗ਼ਲਤੀਆਂ ਕੱਢਦੇ ਹੋ, ਜਦ ਕਿ ਤੁਹਾਨੂੰ ਕੁਝ ਵੀ ਪਤਾ ਨਹੀਂ ਹੈ। ਬਲਕਿ ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ ਅਤੇ ਇਸਦੀ ਸਾਰੀ ਸੇਵਾ ਤੇ ਪਾਣੀ ਫੇਰਦੇ ਹੋ।

ਉਸਨੇ ਮੇਰੀ ਬਾਂਹ ਪਕੜ ਲਈ ਤੇ ਕਿਹਾ ਉਠੋ ਤੁਸੀਂ (ਕਿਉਂਕਿ ਉਸ ਨੂੰ ਪਤਾ ਸੀ ਕਿ ਮੈਂ ਹਾਰਟ ਦਾ ਮਰੀਜ਼ ਵੀ ਹਾਂ ਤੇ ਦਵਾਈ ਲੈਂਦਾ ਹਾਂ)। ਇਸੇ ਦੌਰਾਨ ਇਕ-ਦੋ ਨੌਜਵਾਨਾਂ ਨੇ ਅੱਖਾਂ ਨਾਲ ਇਸ਼ਾਰਾ ਕੀਤਾ ਕਿ ਮਸਕੀਨ ਤੇ ਹੱਥ ਉਠਾਈਏ। ਮੈਂ ਉਨ੍ਹਾਂ ਦੀਆਂ ਅੱਖਾਂ ਦੇਖ ਲਈਆਂ, ਲੇਕਿਨ ਉਨ੍ਹਾਂ ਦੇ ਨਾਲ ਇਕ ਵਡੇਰੀ ਉਮਰ ਦਾ ਵੀ ਸੀ, ਉਸਨੇ ਇਸ਼ਾਰਾ ਕਰ ਦਿੱਤਾ, ਜਾਣ ਦਿਉ।

ਇਨ੍ਹਾਂ ਵਿਚ ਇਕ ਗਿਆਨੀ ਜੋ ਆਪਣੇ ਆਪ ਨੂੰ ਟਕਸਾਲੀ ਕਹਿੰਦਾ ਸੀ, ਜਿਸਨੂੰ ਕਿ ਮੈਂ ਕਦੀ ਟਕਸਾਲ ਵਿਚ ਦੇਖਿਆ ਹੀ ਨਹੀਂ ਸੀ। ਨਾ ਹੀ ਉਸਨੂੰ ਸੰਤ ਜਰਨੈਲ ਸਿੰਘ ਨਾਲ ਦੇਖਿਆ, ਉਹ ਵੀ ਸੀ। ਜਦਕਿ ਹਰ ਸਾਲ ਮੰਜੀ ਸਾਹਿਬ ਤੇ ਸੰਤ ਜਰਨੈਲ ਸਿੰਘ ਮੈਨੂੰ ਕਥਾ ਉਪਰੰਤ ਸਿਰੋਪਾ ਦਿੰਦੇ ਸਨ। ਮੈਂ ਉਸ ਨੌਜਵਾਨ ਨੂੰ ਕਦੀ ਵੀ

ਉਨ੍ਹਾਂ ਦੇ ਨਾਲ ਨਹੀਂ ਸੀ ਦੇਖਿਆ। ਸੰਤ ਜੀ ਉਚੇਚੇ ਤੌਰ ਤੇ ਆਉਂਦੇ ਸਨ। ਮੈਨੂੰ ਦਸਤਾਰ ਦੇਣੀ ਅਤੇ ਮਾਇਆ ਦੇਣੀ। ਬਾਬਾ ਖੜਕ ਸਿੰਘ ਜੀ ਵੀ ਸਿਰੋਪਾ ਦੇਣ ਲਈ ਆਉਂਦੇ ਸਨ। ਇਕ ਸਿਰੋਪਾ ਸ੍ਰੀ ਦਰਬਾਰ ਸਾਹਿਬ ਤੋਂ ਤਾਂ ਮਿਲਦਾ ਹੀ ਸੀ।

ਮੈਂ ਸ੍ਰੀ ਦਰਬਾਰ ਸਾਹਿਬ ਤੋਂ ਕੋਈ ਮਾਇਆ ਨਹੀਂ ਸੀ ਲੈਂਦਾ। ਲੇਕਿਨ ਬਾਬਾ ਖੜਕ ਸਿੰਘ ਤੇ ਸੰਤ ਜ਼ਰਨੈਲ ਸਿੰਘ ਇਕ ਦਸਤਾਰ ਤੇ 101 ਦਮੜਾ ਰੱਖਕੇ ਸਿਰੋਪੇ ਦੇ ਰੂਪ ਵਿਚ ਦਿੰਦੇ ਸਨ। ਮੈਂ ਇਸ ਨੂੰ ਗੁਰੂ ਦੀ ਬਖਸ਼ਿਸ਼ ਸਮਝ ਕੇ ਲੈ ਲੈਂਦਾ ਸੀ।

ਸੰਤ ਜਰਨੈਲ ਸਿੰਘ ਜੀ ਦਿਨੇ ਅਕਸਰ ਮੇਰੀਆਂ ਟੇਪਾਂ ਸੁਣਿਆ ਕਰਦੇ ਸਨ। ਕਦੀ ਕਦੀ ਬੈਠਕੇ ਵਿਚਾਰ ਵਟਾਂਦਰਾ ਵੀ ਕਰਿਆ ਕਰਦੇ ਸਨ। ਪਰ ਉਨ੍ਹਾਂ ਦੇ ਅਨੁਆਈ ਇਹ ਨੌਜਵਾਨਾਂ ਦੀ ਹਾਲਤ ਦੇਖਕੇ ਮੈਨੂੰ ਬਿਲਕੁਲ ਉਲਟੀ ਦਸ਼ਾ ਪਰਤੀਤ ਹੋਈ। ਮੈਂ ਸੋਚਦਾ ਸੀ, ਕਿ ਗੁਰਦੁਆਰੇ, ਕੌਮ, ਇਹ ਪ੍ਰਚਾਰ, ਰਸਾਤਲ ਵਿਚ ਜਾਏਗਾ। ਵਾਕਈ ਐਸਾ ਹੀ ਹੋਇਆ।

ਅਮਰੀਕਾ ਕੈਨੇਡਾ ਦੇ ਗੁਰਦੁਆਰੇ ਬੜੀ ਭਿਅੰਕਰ ਲੜਾਈ ਦੇ ਕਾਰਨ ਬਣੇ ਅਤੇ ਖ਼ੂਨ-ਖ਼ਰਾਬੇ ਹੁੰਦੇ ਰਹੇ। ਉਹ ਨੌਜੁਆਨ ਜਿਨ੍ਹਾਂ ਨੇ ਮੇਰੀ ਉਸ ਵੇਲੇ ਇਸ ਤਰੀਕੇ ਨਾਲ ਬੇਇਜ਼ਤੀ ਕੀਤੀ, ਦੋ-ਤਿੰਨ ਦਿਨ ਮੇਰਾ ਦਿਮਾਗ਼ ਅਪਸੈਟ ਰਿਹਾ। ਮੈਂ ਇਸ ਤਰ੍ਹਾਂ ਦੇ ਮਾਹੌਲ ਵਿਚ ਕਿਸ ਤਰ੍ਹਾਂ ਗੁਰਬਾਣੀ ਵਿਚਾਰ ਸਰਵਨ ਕਰਾ ਸਕਾਂਗਾ। ਕਿਸੇ ਕਿਸੇ ਗੁਰਦੁਆਰੇ ਜੋ ਗੰਭੀਰ ਸੰਗਤਾਂ ਸਨ, ਗੁਰਬਾਣੀ ਦੇ ਵਿਚਾਰ ਨੂੰ ਸਮਝਣ ਵਾਲੀਆਂ ਸਨ, ਉਨ੍ਹਾਂ ਦੇ ਦਿੱਤੇ ਸਤਿਕਾਰ ਤੇ ਪਿਆਰ ਨੇ ਮੇਰਾ ਉਤਸ਼ਾਹ ਵਧਾਈ ਰੱਖਿਆ।



ਸਹਿਜੇ-ਸਹਿਜੇ ਇਹ ਨੌਜਵਾਨ ਆਮ ਸੰਗਤਾਂ ਦੀਆਂ ਨਿਗਾਹਾਂ ਤੋਂ ਗਿਰਦੇ ਗਏ ਅਤੇ ਮਾਹੌਲ ਠੰਢਾ ਹੋਇਆ। ਕਾਫ਼ੀ ਸਮੇਂ ਤੋਂ ਮੈਂ ਹਰ ਸਾਲ ਇੰਡੀਆ ਤੋਂ ਗਰਮੀਆਂ ਦੇ ਦਿਨਾਂ ਵਿਚ ਇਨ੍ਹਾਂ ਮੁਲਕਾਂ ਵਿਚ ਆ ਜਾਂਦਾ ਹਾਂ। ਗੁਰਬਾਣੀ ਵਿਚਾਰ ਦੀ ਸੇਵਾ ਕਰਕੇ ਵਾਪਸ ਚਲਾ ਜਾਂਦਾ ਹਾਂ। ਮੈਂ ਆਪਣੇ ਆਪ ਨੂੰ ਪੂਰਨ ਤੌਰ ਤੇ ਰਾਜਨੀਤੀ ਤੋਂ ਇਕ ਪਾਸੇ ਕਰ ਲਿਆ। ਕਿਉ? ਇਹ ਸਮਰੱਥਾ ਤੇ ਤਾਕਤ ਜਿਨ੍ਹਾਂ-ਜਿਨ੍ਹਾਂ ਪਾਸ ਸੀ ਉਹ ਅਕਸਰ ਗਿਰਗਟ ਦੀ ਤਰ੍ਹਾਂ ਰੰਗ ਬਦਲਦੇ ਰਹਿੰਦੇ ਸਨ।

ਮੈਂ ਚੰਦ ਜ਼ਿੰਮੇਵਾਰ ਪ੍ਰਚਾਰਕਾਂ ਨੂੰ ਵੀ ਕਿਹਾ ਕਿ ਇਹ ਕੰਮ ਉਨ੍ਹਾਂ ਲੋਕਾਂ ਦਾ ਹੈ ਸਿਆਸਤ ਵਿਚ ਪੈਣਾ। ਪਰ ਸਾਡਾ ਕੰਮ ਹੈ ਧਰਮ ਪ੍ਰਚਾਰ ਕਰਨਾ, ਗੁਰਬਾਣੀ ਦਾ ਪ੍ਰਚਾਰ ਕਰਨਾ। ਕਿਉਂਕਿ ਸਿਆਸਤ ਵਿਚ ਉਤਾਰ ਚੜ੍ਹਾਉ, ਦਾਓ ਪੇਚ, ਹੇਰਾਫੇਰੀ ਤੋਂ ਬਿਨਾਂ ਹੋਰ ਕੁਝ ਨਹੀਂ ਹੁੰਦਾ। ਸਾਨੂੰ ਨਿਰੋਲ ਪ੍ਰਚਾਰ ਕਰਕੇ ਨੌਜਵਾਨਾਂ ਤੇ ਸਿੱਖ ਸੰਗਤਾਂ ਦੇ ਧਰਮ ਦੇ ਬੂਟੇ ਨੂੰ ਹਰਾ-ਭਰਾ ਰੱਖਣਾ ਚਾਹੀਦਾ ਹੈ। ਅਤੇ ਮੈਂ ਉਦੋਂ ਦਾ ਆਪਣੇ ਆਪ ਨੂੰ ਰਾਜਨੀਤੀ ਤੋਂ ਇਕ ਪਾਸੇ ਕੀਤਾ, ਜਦ ਕਿ ਮੈਂ ਰਾਜਨੀਤਕ ਪਹਿਲੇ ਵੀ ਨਹੀਂ ਸੀ। ਸਿਰਫ਼ ਰਾਜਨੀਤੀ ਨੇ ਜੋ ਜ਼ਖਮ ਲਗਾਏ ਸਨ ਉਸ ਸੰਬੰਧ ਵਿਚ ਬੋਲਣਾ ਸ਼ੁਰੂ ਕੀਤਾ ਸੀ। ਇਸ ਤੋਂ ਬਾਅਦ ਮੈਂ ਆਪਣੀ ਉਸ ਪੁਰਾਣੀ ਪਰੰਪਰਾ ਵਿਚ ਆ ਗਿਆ, ਨਿਰੋਲ

ਗੁਰਬਾਣੀ ਤੇ ਧਰਮ ਦਾ ਪ੍ਰਚਾਰ। ਜ਼ਿੰਦਗੀ ਵਿਚ ਜੋ ਮੇਰੇ ਸੀਨੇ ਵਿਚ ਪ੍ਰਭੂ ਨੇ ਪਿਆਰ ਦਿੱਤਾ ਸੀ, ਗੁਰੂ ਨਾਨਕ ਦੇਵ ਜੀ ਨੇ ਆਪਣੀ ਭਗਤੀ ਦਿੱਤੀ ਸੀ।

ਜ਼ਿੰਦਗੀ ਵਿਚ ਦੋ ਵੱਡੀਆਂ ਝਲਕਾਂ ਦਿੱਤੀਆਂ, ਉਹ ਇਨ੍ਹਾਂ 10 ਸਾਲਾਂ ਵਿਚ ਮੈਂ ਕਾਫੀ ਕੁਝ ਗੁਆਇਆ ਅਤੇ ਮੈਂ ਢਹਿੰਦੀ ਕਲਾ ਵਿਚ ਚਲਿਆ ਗਿਆ। ਉਸ ਤੋਂ ਬਾਅਦ ਗੁਰੂ ਸਦਕਾ ਆਪਣੇ ਆਪ ਨੂੰ ਸੰਭਾਲਣਾ ਸ਼ੁਰੂ ਕੀਤਾ ਅਤੇ ਧੰਨ ਗੁਰੂ ਨਾਨਕ ਦੇਵ ਜੀ ਦੀ ਮਿਹਰਾਮਤ ਨੇ ਮੇਰੇ ਉਤਸ਼ਾਹ ਤੇ ਪਿਆਰ ਨੂੰ, ਭਗਤੀ ਨੂੰ ਵਧਾਉਣਾ ਸ਼ੁਰੂ ਕੀਤਾ।

ਉਨ੍ਹਾਂ ਦੋ ਝਲਕਾਂ ਦੇ ਸੰਬੰਧ ਵਿਚ ਮੇਰੇ ਮਨ ਦੇ ਅੰਦਰ ਪਿਆਰ, ਪਿਆਸ, ਉਮੰਗ ਤੇ ਤੜਪ ਬਣੀ ਰਹਿੰਦੀ ਹੈ। **ਪ੍ਰਭ ਮੋਹਿ ਕਬ ਗਲ ਲਾਵਹਿਗੇ।** ਪਰ ਜਾਪਦਾ ਹੈ ਅਜੇ ਮੇਰੀ ਉਸ ਤਰ੍ਹਾਂ ਦੀ ਪ੍ਰਾਲਬਧ ਨਹੀਂ ਬਣੀ।

ਬਾਬਾ ਬਲਵੰਤ ਸਿੰਘ ਜੀ ਦਾ ਇਕ ਬੋਲ ਮੈਨੂੰ ਯਾਦ ਆ ਜਾਂਦਾ ਹੈ। ਕਹਿੰਦੇ ਨੇ ਰੋਂਦੇ ਹੋਏ ਬੱਚੇ ਦੇ ਮੂੰਹ ਵਿਚ ਜਦ ਮਾਂ ਦਾ ਅਸਥਨ ਪੈ ਜਾਂਦਾ ਹੈ ਉਹ ਖ਼ੁਦ ਚੁੱਪ ਕਰ ਜਾਂਦਾ ਹੈ। ਤੈਨੂੰ ਅਗਰ ਉਸ ਤਰ੍ਹਾਂ ਦਾ ਰਸ ਮਿਲ ਜਾਏ ਤੂੰ ਕਥਾ ਨਹੀਂ ਕਰੇਂਗਾ। ਚੁੱਪ ਕਰ ਜਾਏਂਗਾ। ਗੁਰੂ ਤੇਰੇ ਕੋਲੋਂ ਕਥਾ ਕਰਾਉਣੀ ਚਾਹੁੰਦਾ ਹੈ ਤੂੰ ਇਸੇ ਵਿਚ ਹੀ ਖ਼ੁਸ਼ ਰਹਿ, ਇਸੇ ਵਿਚ ਪ੍ਰਸੰਨ ਰਹਿ। ਇਸ ਤਰ੍ਹਾਂ ਮੈਂ ਆਪਣੇ ਆਪ ਨੂੰ ਸਮਝਾ ਕੇ ਥਾਂ-ਥਾਂ ਜਾ ਕੇ ਸੰਗਤਾਂ ਨੂੰ ਗੁਰਬਾਣੀ ਪ੍ਰਚਾਰ ਤੇ ਵਿਚਾਰ ਸੁਣਾ ਰਿਹਾ ਹਾਂ। ਸੰਗਤਾਂ ਦੇ ਸਾਹਮਣੇ ਰੱਖ ਰਿਹਾ ਹਾਂ।



ਮੇਰੇ ਨਾਲ ਹਿੰਦੂ ਵੀਰ ਵੀ ਪਿਆਰ ਕਰਦੇ ਨੇ। ਇੰਦੌਰ ਵਿਖੇ ਗੀਤਾ ਭਵਨ, ਜੰਮੂ ਗੀਤਾ ਭਵਨ ਅਤੇ ਅਲੀਗੜ੍ਹ ਵਿਖੇ ਸਵਾਮੀ ਰਾਮ ਕ੍ਰਿਸ਼ਨ ਮਿਸ਼ਨ ਦੇ ਅਸਥਾਨ ਵਿਚ ਵੀ ਮੈਂ ਕਥਾ ਕਰਦਾ ਰਿਹਾ ਹਾਂ। ਇੰਗਲੈਂਡ ਵਿਚ ਵੀ ਇਕ ਮੁਸਲਿਮ ਮੌਲਵੀ ਵੀਰ ਮੈਨੂੰ ਕਹਿਣ ਲੱਗਾ ਕਿ ਮੈਂ ਮਹੀਨਾ ਡੇਢ ਮਹੀਨਾ ਤੁਹਾਡੇ ਨਾਲ ਰਹਿ ਕੇ ਗੁਰਬਾਣੀ ਵਿਚਾਰ ਸੁਣਨੀ ਚਾਹੁੰਦਾ ਹਾਂ। ਮੈਨੂੰ ਅਨੰਦ ਆਉਂਦਾ ਹੈ। ਈਸਟ-ਹੇਮ ਗੁਰਦੁਆਰੇ ਵਿਚ ਸੁਭਾਵਿਕ ਇਕ ਦਿਨ ਆਇਆ ਸੀ। ਮੈਂ ਕਿਹਾ ਤੁਸੀਂ ਖ਼ੁਸ਼ੀ ਨਾਲ ਸਾਡੇ ਨਾਲ ਰਹਿ ਸਕਦੇ ਹੋ। ਇੰਗਲੈਂਡ ਵਿਚ ਤੇ ਕੈਨੇਡਾ ਵਿਚ 3 ਮਹੀਨੇ ਨਾਲ ਰਿਹਾ।

ਉਹ ਗੁਰੂ ਨਾਨਕ ਦੇਵ ਜੀ ਦੀ ਬਹੁਤ ਵੱਡੀ ਮਹਿਮਾ ਗਾਉਣ ਲੱਗ ਪਿਆ। ਕਹਿਣ ਲੱਗਾ ਕਿ ਮੇਰੇ ਬੱਚੇ, ਪਰਿਵਾਰ ਰਾਵਲਪਿੰਡੀ (ਪਾਕਿਸਤਾਨ) ਵਿਚ ਹਨ। ਵਰਨਾ ਜਿਸ ਢੰਗ ਨਾਲ ਮੇਰਾ ਮਨ ਬਣਿਆ ਹੈ ਮੈਂ ਤਾਂ ਕੁਝ ਹੋਰ ਹੋ ਜਾਣਾ ਸੀ, ਪਰ ਇਹ ਸਾਰੀਆਂ ਪਰਵਾਰਿਕ ਮਜਬੂਰੀਆਂ। ਖ਼ੈਰ ਮੈਂ ਵੀ ਸਮਝ ਗਿਆ।

ਹੁਣ ਵੀ ਜਦ ਕਦੀ ਮਿਲਦਾ ਹੈ ਜ਼ਾਰੋ-ਜ਼ਾਰ ਰੋਣ ਲੱਗ ਪੈਂਦਾ ਹੈ। ਇਕ ਦਫ਼ਾ ਮੈਨੂੰ ਕਹਿਣ ਲੱਗਾ ਮੈਂ ਅਲਵਰ ਸਮਾਗਮ ਤੇ ਵੀ ਆਉਣਾ ਚਾਹੁੰਦਾ ਹਾਂ। ਮੈਂ ਉਸਨੂੰ ਆਪਣੀ ਤਰਫੋਂ ਸੱਦਾ ਵੀ ਭੇਜਿਆ ਪਰ ਉਸਨੂੰ ਵੀਜ਼ਾ ਨਹੀਂ ਮਿਲ ਸਕਿਆ। ਉਹ ਨਹੀਂ

ਪਹੁੰਚਿਆ। ਉਸ ਮੌਲਵੀ ਵੀਰ ਨੂੰ ਦੇਖਕੇ ਕੈਨੇਡਾ ਅੰਦਰ ਟਰਾਂਟੋ, ਬ੍ਰਾਹਮਪਟਨ ਦੇ ਗੁਰਦੁਆਰੇ ਵਿਚ ਬਹੁਤ ਸਾਰੇ ਹੋਰ ਮੁਸਲਮਾਨ ਵੀ ਕਥਾ ਸੁਣਨ ਲਈ ਆਉਣ ਲੱਗੇ।

ਇਕ ਦਿਨ, ਇਕ ਨੌਜਵਾਨ ਮੁਸਲਮਾਨ ਨੇ ਮੇਰੇ ਕਮਰੇ ਵਿਚ ਆ ਕੇ ਕਿਹਾ ਕਿ ਅਸੀਂ ਦੇਖਦੇ ਹਾਂ ਕਿ ਕਈ ਸਿੱਖ ਸ਼ਰਧਾਲੂ ਆਪ ਜੀ ਨੂੰ ਆਪਣੇ ਘਰਾਂ ਵਿਚ ਲੰਗਰ ਛਕਾਉਣ ਲਈ ਲੈ ਜਾਂਦੇ ਹਨ। ਕਹਿਣ ਲੱਗਾ ਕਿ ਸਾਡੀ ਵੀ ਅਕੀਦਤ (ਸ਼ਰਧਾ) ਹੈ ਕਿਧਰੇ ਸਾਡੇ ਘਰ ਆ ਕੇ ਲੰਗਰ ਖਾ ਸਕਦੇ ਹੋ। ਮੈਂ ਉਸਦਾ ਜਜ਼ਬਾ ਤੇ ਪਿਆਰ ਦੇਖਕੇ ਹਾਂ ਕਰ ਦਿੱਤੀ। ਇਹ ਵੀ ਮੈਨੂੰ ਪਤਾ ਸੀ ਕਿ ਕੱਟੜਪੰਥੀ, ਬਹੁ ਤੰਗ-ਦਿਲੀ, ਨਾ-ਸਮਝ ਤਬਕਾ ਸਾਡੀ ਕੌਮ ਵਿਚ, ਬਹੁਗਿਣਤੀ ਵਿਚ ਹੈ। ਜਿਨ੍ਹਾਂ ਦਾ ਸਦਕਾ ਗੁਰਬਾਣੀ ਦਾ ਪ੍ਰਚਾਰ ਸਾਡੀ ਕੌਮ ਵਿਚ ਵਿਸ਼ਾਲ ਪੱਧਰ ਤੇ ਨਹੀਂ ਹੋ ਸਕਿਆ। ਨਹੀਂ ਤੇ ਧੰਨ ਗੁਰੂ ਨਾਨਕ ਦੇਵ ਜੀ, ਮੁਸਲਿਮ ਕੰਟਰੀਆਂ ਅਫਗਾਨਿਸਤਾਨ, ਈਰਾਨ, ਤਮਾਮ ਅਰਬ ਦੇਸ਼ਾਂ ਅਤੇ ਰਸ਼ੀਆ (ਰੂਸ) ਦੇ ਮੁਸਲਿਮ ਇਲਾਕੇ ਤੁਰਕਮਿਸਤਾਨ, ਕਜ਼ਬੇਕਿਸਤਾਨ, ਤਾਜ਼ੇਕਿਸਤਾਨ ਆਦਿ ਇਨ੍ਹਾਂ ਮੁਲਕਾਂ ਵਿਚੋਂ ਹੋ ਕੇ ਆਏ ਅਤੇ ਅਨੇਕਾਂ ਸੂਫੀ ਫਕੀਰਾਂ ਦੇ ਆਪ ਮਹਿਮਾਨ ਰਹੇ, ਜੋ ਸਤਿਗੁਰੂ ਜੀ ਨੂੰ ਆਪਣੇ ਹੱਥੀਂ ਲੰਗਰ ਛਕਾਉਂਦੇ ਸਨ। ਇਕ ਪੰਗਤੀ ਅਸੀਂ ਬਾਰ-ਬਾਰ ਦੁਹਰਾਉਂਦੇ ਹਾਂ (ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥) ਪਰ ਅਸੀਂ ਬੇਦੀਨ ਕਿਸ ਨੂੰ ਆਖਾਂਗੇ? ਜੋ ਪ੍ਰਭੂ ਨੂੰ ਨਹੀਂ ਮੰਨਦਾ, ਉਹ ਬੇਦੀਨ ਹੈ। ਇਹ ਗੱਲ ਵੱਖਰੀ ਹੈ, ਕਿ ਉਹ ਆਪਣੇ ਢੰਗ ਨਾਲ ਮੰਨਦਾ ਹੈ ਜਾਂ ਸਾਡੇ ਢੰਗ ਨਾਲ ਚਲਦਾ ਹੈ।



ਭੁੱਖ ਸਾਰਿਆਂ ਦੇ ਅੰਦਰ ਇਕੋ ਜਿਹੀ ਹੁੰਦੀ ਹੈ। ਭੋਜਨ ਇਕ ਜੈਸਾ ਨਹੀਂ ਹੁੰਦਾ। ਅਲੱਗ-ਅਲੱਗ ਹੁੰਦਾ ਹੈ। ਹਰ ਤਰ੍ਹਾਂ ਦਾ ਭੋਜਨ ਭੁੱਖ ਮਿਟਾ ਦੇਂਦਾ ਹੈ। ਕੀ ਜੋ ਸਾਡੇ ਢੰਗ ਨਾਲ ਇਬਾਦਤ ਕਰੇ ਉਹ ਦੀਨ-ਦਾਰ ਹੈ ਅਤੇ ਜੋ ਨਾ ਕਰੇ ਉਹ ਬੇਦੀਨ ਹੈ। ਫਿਰ ਬਾਬਾ ਫਰੀਦ ਕਿੱਥੇ ਜਾਏਗਾ ਅਤੇ ਇਸ ਪੰਗਤੀ ਦੇ ਥੱਲੇ ਜੋ ਦੂਸਰੀ ਪੰਗਤੀ ਹੈ ਬੇਦੀਨ ਕੌਣ ਹੈ:-

*ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥*

vaedeenaa kee dosatee vaedeenaa kaa khaan.
Thieves, adulterers, prostitutes and pimps,
make friendships with the unrighteous,
and eat with the unrighteous.

*ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ॥* (ਅੰਗ ੭੯੦)

sifatee`saar na jaananee sadaa vasai saitaan.
They do not know the value of the Lord's Praises,
and Satan is always with them.

ਜੋ ਪਰਮਾਤਮਾ ਦੀ ਸਿਫ਼ਤੋ-ਸਾਲਾਹ ਨਹੀਂ ਜਾਣਦਾ, ਨਹੀਂ ਕਰਦਾ, ਸਿਰਫ਼ ਉਸੇ ਨੂੰ ਹੀ ਬੇਦੀਨ ਆਖਿਆ ਹੈ। ਖ਼ੈਰ, ਮੈਂ ਹਾਂ ਕਰ ਦਿੱਤੀ। ਗਿਆਨੀ ਬਲਵਿੰਦਰ ਸਿੰਘ ਜੀ ਸਰੀ (ਕੈਨੇਡਾ) ਤੋਂ ਮੇਰੇ ਨਾਲ ਸਨ। ਹੋਰ ਜੋ ਸਿੰਘ ਨਾਲ ਚਲਦੇ ਸਨ, ਅਸੀਂ ਉਸ ਮੁਸਲਿਮ ਵੀਰ ਦੇ ਘਰ ਗਏ ਜੋ ਇਕ ਅਪਾਰਟਮੈਂਟ ਵਿਚ ਰਹਿੰਦਾ ਸੀ। ਉਸ ਨੇ ਪੰਜ ਸੱਤ ਹੋਰ ਮੁਸਲਿਮ ਵੀਰ ਵੀ ਘਰ ਬੁਲਾਏ ਹੋਏ ਸਨ। ਮੈਨੂੰ ਕਹਿਣ ਲੱਗਾ ਕਿ ਇਹ ਭਾਂਡੇ ਮੈਂ ਤੇ ਮੇਰੀ ਘਰਵਾਲੀ ਨੇ ਅੱਗ ਨਾਲ ਸਾਫ਼ ਸੁਥਰੇ ਕੀਤੇ ਹਨ, ਜਿਨ੍ਹਾਂ ਵਿਚ ਤੁਹਾਡੇ ਲਈ ਸਾਫ਼ ਸੁਥਰੇ ਢੰਗ ਨਾਲ ਖਾਣਾ ਤਿਆਰ ਕੀਤਾ ਹੈ, ਸੰਕੋਚ ਨਾ ਕਰਨਾ। ਮੈਂ ਕਿਹਾ ਕਿ ਸੰਕੋਚ ਹੁੰਦਾ ਤਾਂ ਫਿਰ ਮੇਰੀ ਹਾਲਤ ਇਹ ਥੋੜ੍ਹੀ ਹੀ ਹੁੰਦੀ ਕਿ ਤੁਸੀਂ ਕਿਹਾ ਤੇ ਮੈਂ ਹਾਂ ਕਰ ਦਿੱਤੀ। ਪਹੁੰਚੇ ਹਾਂ, ਤੁਹਾਡੀ ਖ਼ੁਸ਼ੀ ਲੈਣੀ ਹੈ। ਉਸਨੇ ਦੋ-ਤਿੰਨ ਨਜ਼ਮਾਂ ਵੀ ਸੁਣਾਈਆਂ ਜਿਸ ਤੋਂ ਪਤਾ ਚਲਿਆ ਕਿ ਇਹ ਸੱਜਣ ਅਭਿਆਸੀ ਨੇ ਅਤੇ ਕੁਝ ਡੂੰਘਿਆਈਆਂ ਨੂੰ ਵੀ ਛੋਹਿਆ ਹੋਇਆ ਹੈ। ਉਥੋਂ ਮੇਰੇ ਮਨ ਵਿਚ ਖਿਆਲ ਪੈਦਾ ਹੋਇਆ ਕਿ ਕਾਸ਼ ਅਸੀਂ ਗੁਰਦੁਆਰਿਆਂ ਦੀ ਚਾਰ-ਦੀਵਾਰੀ ਵਿਚੋਂ ਨਿਕਲ ਕੇ ਗੁਰਬਾਣੀ ਵੀਚਾਰ ਦੇ ਸਾਧਨ ਜੁਟਾਂਦੇ। ਹਰ ਤਰ੍ਹਾਂ ਦੀਆਂ ਭਾਸ਼ਾਵਾਂ ਵਿਚ ਕੁਝ ਲਿਟਰੇਚਰ ਛਾਪ ਕੇ ਵੰਡਦੇ, ਸਾਹਿਤ ਵੰਡਦੇ। ਪਰ ਬਦਕਿਸਮਤੀ ਗੁਰਦੁਆਰਿਆਂ ਦਾ ਪ੍ਰਬੰਧਕੀ ਢਾਂਚਾ, ਰਾਜਨੀਤਕ ਅਤੇ ਪ੍ਰਚਾਰਕ ਢਾਂਚਾ ਬਹੁਤਾਤ ਵਿਚ ਅਣਜਾਣ ਅਤੇ ਮਾਤਹਿਤ ਲੋਕਾਂ ਕੋਲ ਹੈ, ਜਿਸ ਤੋਂ ਗੁਰਮਤਿ ਦਾ ਸੰਦੇਸ਼ ਘਰ-ਘਰ ਪਹੁੰਚਣਾ ਚਾਹੀਦਾ ਸੀ, ਨਹੀਂ ਪਹੁੰਚ ਰਿਹਾ।



ਜੀਵਨ ਵਿਚ ਕਦੀ ਜੋ ਝਲਕਾਂ ਮਿਲੀਆਂ, ਜਦ ਹੁਣ ਸੰਗਤਾਂ ਦੇ ਅਥਾਹ ਕਹਿਣ ਤੇ ਇਹ ਸਭ ਕੁਝ ਲਿਖਿਆ ਜਾ ਰਿਹਾ ਹੈ ਤਾਂ ਮੈਂ ਉਹ ਵੀ ਦੱਸਾਂ। ਪਹਿਲੀ ਝਲਕ ਮੈਨੂੰ ਬੰਬਈ ਗੁਰੂ ਨਾਨਕ ਦਰਬਾਰ ਬਗੀਚੀ ਵਿਚ ਮਿਲੀ। ਛੋਟਾ ਜਿਹਾ ਬਗੀਚਾ ਸੀ ਅੰਮ੍ਰਿਤ ਵੇਲੇ ਮੈਂ ਬੈਠਾ ਹੋਇਆ ਸੀ ਅਤੇ ਜੋ ਰਸ ਆਇਆ, ਜੋ ਖੇਡ ਬਣੀ ਉਸ ਨਾਲ ਧਾਰਮਿਕ ਜਗਤ ਵਿਚ ਜੋ ਕਰਮ-ਕਾਂਡ ਹੁੰਦਾ ਹੈ, ਜੋ ਪਾਠ-ਪੂਜਾ ਹੁੰਦੀ ਹੈ, ਉਹ ਸਭ ਮੈਨੂੰ ਐਵੇਂ ਹੀ ਪਰਤੀਤ ਹੋਣ ਲੱਗ ਪਈ, ਉਸ ਮਹਾਂ-ਰਸ ਸਾਹਮਣੇ, ਉਸ ਮਹਾਂ-ਅਨੰਦ ਦੇ ਸਾਹਮਣੇ। ਇਹ ਰਸ, ਇਹ ਮਹਾਂ-ਅਨੰਦ ਕੋਈ ਛੇ ਮਹੀਨੇ ਤਕ ਹੀ ਰਹਿ ਸਕਿਆ। ਮੈਂ ਬਾਅਦ ਵਿਚ ਸੰਭਾਲ ਨਾ ਸਕਿਆ, ਕਿਉਂਕਿ ਮੈਂ ਘਰੋਂ ਨਿਕਲਿਆ ਹੋਇਆ ਸੀ। ਲਗਦਾ ਹੈ, ਕਦੀ-ਕਦੀ ਮਾਂ ਭੈਣ ਜਾਂ ਪਿਤਾ ਦੀ ਕੋਈ ਲਹਿਰ ਆ ਕੇ ਟਕਰਾ ਜਾਂਦੀ ਸੀ। ਮੇਰਾ ਸੰਤੁਲਨ ਗੁਆਚ ਜਾਂਦਾ ਸੀ। ਕੁਝ ਆਰਥਿਕ ਔਕੜਾਂ ਵੀ ਸਨ। ਲੋੜਾਂ ਦੀ ਪੂਰਤੀ ਲਈ ਸੰਘਰਸ਼ ਵੀ ਚੋਖਾ ਕਰਨਾ ਪੈਂਦਾ ਸੀ। ਇਸ ਤਰੀਕੇ ਨਾਲ ਮੈਂ ਸੰਭਾਲ ਨਾ ਸਕਿਆ। ਦੂਜੀ ਝਲਕ ਸੰਬਲਪੁਰ ਬੁਰਲੇ ਉੜੀਸਾ ਵਿਚ ਮਿਲੀ ਅਤੇ ਉਹ ਦੋ-ਢਾਈ ਮਹੀਨੇ ਹੀ ਰਹਿ ਸਕੀ, ਜ਼ਿਆਦਾ ਨਹੀਂ। ਤੀਸਰੀ ਝਲਕ ਹਲਦਵਾਨੀ ਮੈਂ ਕਥਾ ਕਰਕੇ, ਹਲਕਾ ਜਿਹਾ ਨਾਸ਼ਤਾ ਕਰਕੇ, ਹਲਦਵਾਨੀ ਜੋ ਛੋਟਾ ਜਿਹਾ ਸ਼ਹਿਰ ਸੀ, ਹੁਣ ਤਾਂ ਭਾਵੇਂ ਬਹੁਤ ਵੱਸੋਂ ਹੋ ਗਈ ਹੈ।

ਮੈਂ ਬਾਹਰ ਨਿਕਲ ਜਾਂਦਾ ਸੀ, ਨਾਲ ਲਗਦੇ ਇਕ ਨਦੀ ਹੈ, ਜਿਸ ਵਿਚ ਬਹੁਤ ਥੋੜ੍ਹਾ ਜਿਹਾ ਪਾਣੀ ਹੈ। ਸ਼ਾਮ ਨੂੰ ਉਸਨੂੰ ਪਾਰ ਕਰਕੇ ਟਹਿਲਣ ਜਾਂਦਾ ਸੀ। ਪਰ ਕਦੀ-ਕਦੀ ਕਥਾ ਤੋਂ ਬਾਅਦ ਸਵੇਰੇ ਵੀ ਮੈਂ ਚਲਿਆ ਜਾਂਦਾ ਸੀ। ਕੋਈ ਨੌਂ ਦਸ ਵਜੇ ਦੇ ਕਰੀਬ ਇਕ ਦਿਨ ਮੈਂ ਪਾਰ ਕਿਨਾਰੇ ਤੇ ਬੈਠਾ ਅਤੇ,

***ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ॥*** (ਅੰਗ ੮੨੯)

ਇਸ ਸ਼ਬਦ ਨੂੰ ਮੈਂ ਪ੍ਰਾਰਥਨਾ ਦੇ ਰੂਪ ਵਿਚ ਗਾਇਨ ਕਰਨ ਲੱਗ ਪਿਆ। ਗੁਰੂ ਦੀ ਕਿਰਪਾ ਨਾਲ ਕੁਝ ਖੇਡ ਬਣੀ। ਫਜ਼ੂਲ ਦੀਆਂ ਇੱਛਾਵਾਂ ਫਜ਼ੂਲ ਬੋਝ ਪ੍ਰਤੀਤ ਹੋਣ ਲੱਗ ਪਈਆਂ ਅਤੇ ਹਿਰਦਾ ਹਰ ਤਰ੍ਹਾਂ ਦੀ ਇੱਛਾ ਤੋਂ ਰਹਿਤ ਹੋ ਗਿਆ। ਉਥੇ ਹੀ ਮੇਰੇ ਇਕ ਅਭਿਆਸੀ ਸੱਜਣ, ਮੇਰੇ ਮਿੱਤਰ ਬਣੇ ਜੋ ਅਜੇ ਤਕ ਹੈਨ, ਗਿਆਨੀ ਅਰਜਨ ਸਿੰਘ। ਪੇਸ਼ੇ ਤੋਂ ਮਿਸਤਰੀ ਸਨ, ਮਕੈਨਿਕ ਸਨ, ਮੋਟਰਾਂ ਠੀਕ ਕਰਦੇ ਸਨ। ਪਿੱਛੋਂ ਰਾਵਲਪਿੰਡੀ ਤੋਂ ਸਨ, ਬਹੁਤ ਹੀ ਰਸਿਕ ਪੁਰਸ਼। ਉਹ ਲੱਭਦੇ-ਲੱਭਦੇ ਉਥੇ ਆ ਗਏ। ਮੇਰੀਆਂ ਅਸ਼ਕਬਾਰ ਅੱਖਾਂ ਦੇਖਕੇ ਕਹਿਣ ਲੱਗੇ ਮੈਨੂੰ ਆਉਣਾ ਤਾਂ ਨਹੀਂ ਸੀ ਚਾਹੀਦਾ ਪਰ ਕੀ ਕਰਾਂ ਤੁਹਾਡੇ ਪਿਆਰ ਦਾ ਸਦਕਾ ਆ ਗਿਆ ਹਾਂ। ਮੈਂ ਕਿਹਾ ਬੈਠੋ ਅਤੇ ਜੋ ਘਟਨਾ ਘਟੀ ਮੈਂ ਉਨ੍ਹਾਂ ਨੂੰ ਵੀ ਦੱਸੀ। ਸਾਰੀਆਂ ਇੱਛਾਵਾਂ ਹਿਰਦੇ ਤੋਂ ਸਮਾਪਤ ਹੋ ਗਈਆਂ ਨੇ। ਸ਼ਾਇਦ ਸਤਿਗੁਰੂ ਜੀ ਇਸੇ ਨੂੰ ਕਹਿੰਦੇ ਨੇ :--



***ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥*** (ਅੰਗ ੭੪੭)

ਜਦ ਵੀ ਕਦੀ ਮੈਂ ਸਵੇਰੇ ਅੰਮ੍ਰਿਤ ਵੇਲੇ ਨਿਤਨੇਮ ਕਰਨ ਬੈਠਦਾ ਹਾਂ ਬੰਬਈ, ਸੰਬਲਪੁਰ, ਬੁਰਲੇ ਅਤੇ ਹਲਦਵਾਨੀ ਦੀਆਂ ਉਨ੍ਹਾਂ ਘਟਨਾਵਾਂ ਦੀ ਯਾਦ ਆ ਜਾਂਦੀ ਹੈ। ਹਿਰਦਾ ਤੜਪ ਉਠਦਾ ਹੈ। ਪੁਕਾਰ ਕਰਦਾ ਹੈ। *"ਪ੍ਰਭ ਮੋਹਿ ਕਬ ਗਲਿ ਲਾਵਹਿਗੇ, ਪ੍ਰਭ ਮੋਹਿ ਕਬ ਗਲਿ ਲਾਵਹਿਗੇ॥"* ਮੈਂ ਕਥਾ ਦੌਰਾਨ ਆਪਣੇ ਕੁਝ ਇਸ ਤਰ੍ਹਾਂ ਦੇ ਨਿਜੀ ਅਨੁਭਵ ਵੀ ਬਿਆਨ ਕਰਦਾ ਹੁੰਦਾ ਹਾਂ। ਕੁਝ ਅਭਿਆਸੀ ਸੱਜਣ ਜ਼ਰੂਰ ਸਮਝ ਜਾਂਦੇ ਹੋਣਗੇ। ਸਤਿਗੁਰੂ ਜੀ ਨੇ ਬਿਰਤੀ ਦੇ ਵਿਚ ਕੁਝ ਸਮਦ੍ਰਿਸ਼ਟੀ ਬਖਸ਼ਿਸ਼ ਕਰ ਦਿੱਤੀ ਹੈ। ਕੱਟੜ-ਪੰਥੀ ਇਸਨੂੰ ਸਮਝਦੇ ਨਹੀਂ। ਐਸੇ ਪੁਰਖਾਂ (ਕੱਟੜ-ਪੰਥੀਆਂ) ਦਾ ਖਿਆਲ ਰਖਕੇ ਮੈਂ ਕਈ ਦਫ਼ਾ ਸੰਕੋਚ ਜਿਹਾ ਕਰ ਲੈਂਦਾ ਹਾਂ, ਵਰਨਾ ਕਿਧਰੇ ਮੰਦਰ ਵਿਚ ਘੜਿਆਲ ਵੱਜੇ, ਜਾਂ ਮਸਜਿਦ ਵਿਚ ਆਜ਼ਾਨ ਹੋਵੇ, ਮੇਰਾ ਹਿਰਦਾ ਝੁਕ ਜਾਂਦਾ ਹੈ। ਕੋਈ ਕੋਲ ਬੈਠਾ ਹੋਵੇ ਜਾਂ ਨਾਲ ਚਲ ਰਿਹਾ ਹੋਵੇ, ਸਰੀਰ ਸੰਕੋਚ ਕਰ ਜਾਂਦਾ ਹੈ। ਅੰਦਰੋਂ ਹਿਰਦਾ ਝੁਕ ਜਾਂਦਾ ਹੈ। ਹੇ ਪ੍ਰਭੂ! ਮੰਦਰ ਦੇ ਘੜਿਆਲ ਦੀ ਆਵਾਜ਼, ਇਹ ਵੀ ਤੇਰੀ ਹੀ ਆਵਾਜ਼ ਹੈ, ਇਹ ਵੀ ਤੂੰ ਬੁਲਾ ਰਿਹਾ ਹੈਂ। ਇਸ ਸੰਬੰਧ ਵਿਚ ਮੈਨੂੰ ਇਕ ਮਹਾਨ ਸ਼ਾਇਰ ਦਾ ਸ਼ੇਅਰ ਯਾਦ ਆਇਆ ਹੈ:

ਤਾਮੀਜ਼ ਮਿਟ ਚੁਕੀ ਹੈ ਕੁਫਰੋਂ ਇਮਾਂ,
ਸਦਾ ਨਾਕੂਸ ਕੀ ਆਤੀ ਹੈ ਆਜ਼ਾਨ ਬਨਕੇ॥

ਇਹ ਸ਼ਾਇਰ ਐਸਾ ਕਹਿੰਦਾ ਹੈ ਕਿ ਮੈਨੂੰ ਆਜ਼ਾਨ ਵਿਚ ਅਤੇ ਘੜਿਆਲ ਵਿਚ ਕੋਈ ਭੇਦ ਪ੍ਰਤੀਤ ਨਹੀਂ ਹੁੰਦਾ। ਘੜਿਆਲ ਦੀ ਧੁੰਨ ਆਜ਼ਾਨ ਦੀ ਆਵਾਜ਼ ਹੁਣ ਤਮੀਜ਼ ਕਰਨੀ (ਵਖੇਵਾਂ ਕਰਨਾ) ਮੁਸ਼ਕਿਲ ਹੈ। ਔਖਾ ਹੈ ਐਸਾ ਪ੍ਰਤੀਤ ਹੁੰਦਾ ਹੈ। ਮੈਨੂੰ ਅੱਜ ਤਕ ਗ਼ਾਲਬਨ 48-49 ਸਾਲ ਪ੍ਰਚਾਰ ਕਰਦਿਆਂ ਹੋ ਗਏ ਹਨ। ਰਿਹਾਇਸ਼ ਆਪਣੀ ਗੁਰਦੁਆਰਿਆਂ ਵਿਚ ਹੀ ਰੱਖਦਾ ਹਾਂ। ਉਸਦਾ ਇਕੋ ਹੀ ਕਾਰਨ ਹੈ। ਪਹਿਲਾ ਤਾਂ ਇਹ ਕਿ, ਮੈਂ ਅੰਮ੍ਰਿਤ ਵੇਲੇ ਨਿਤਨੇਮ ਉੱਚੀ ਆਵਾਜ਼ ਨਾਲ ਕਰਦਾ ਹਾਂ ਅਤੇ ਘਰਾਂ ਵਿਚ, ਘਰ-ਵਾਲੇ ਔਖੇ ਹੋ ਸਕਦੇ ਹਨ। ਪਰੇਸ਼ਾਨ ਹੋ ਸਕਦੇ ਹਨ, ਇਕ ਇਹ ਸੰਕੋਚ। ਦੂਸਰਾ, ਹਿਰਦਾ ਕੁਝ ਬੈਰਾਗੀ ਹੋ ਜਾਏ ਸਰੀਰ ਦੀ ਹਾਲਤ ਕੁਝ ਦੀ ਕੁਝ ਹੋ ਜਾਏ ਤੇ ਘਰ ਵਾਲੇ ਘਬਰਾ ਸਕਦੇ ਨੇ ਜਾਂ ਉਸ ਬਣੀ ਹੋਈ ਅਵਸਥਾ ਨੂੰ ਤੋੜ ਸਕਦੇ ਨੇ। ਦੂਜਾ ਇਹ ਕਾਰਨ।

ਇਕ ਦਫ਼ਾ ਮੈਂ ਸੰਤ ਨਿਹਚਲ ਸਿੰਘ ਜੀ ਦੇ ਨਾਲ ਵਿਚਰਦਿਆਂ ਜਦ ਇਕ ਸ਼ਹਿਰ ਪਹੁੰਚੇ। 20-25 ਬੰਦਿਆਂ ਦਾ ਕਾਫ਼ਲਾ ਸੀ, ਉਸ ਘਰ ਠਹਿਰੇ। ਠੀਕ ਹੈ ਚੰਗੀ ਵੱਡੀ ਕੋਠੀ ਸੀ, ਬਹੁਤ ਵੱਡੀ ਫੈਕਟਰੀ ਦੇ ਮਾਲਿਕ ਸਨ। ਲੇਕਿਨ ਰਾਤ ਨੂੰ ਤਿੰਨ ਵਜੇ ਜੈਸੇ ਮੇਰੀ ਅੱਖ ਖੁੱਲ੍ਹੀ, ਮੈਂ ਇਸ਼ਨਾਨ ਕਰਨ ਲਈ ਉਠਿਆ। ਘਰ ਦੇ ਮਾਲਿਕ ਬਰਾਂਡਿਆਂ ਵਿਚ ਪਏ ਹੋਏ ਸਨ। ਬੱਚੇ ਵੀ ਸਨ। ਦਸੰਬਰ ਦਾ ਮਹੀਨਾ ਸੀ ਬੜੀ ਭਿਅੰਕਰ ਠੰਢ ਸੀ। ਕਿਸੇ ਤੇ ਕੋਈ ਚੱਦਰ ਪਈ ਸੀ, ਕਿਸੇ ਤੇ ਕੋਈ ਖੇਸ ਪਿਆ ਸੀ ਅਤੇ ਸਾਰੇ ਠਿੱਠਰੇ ਪਏ ਸਨ, ਕਿਉਂਕਿ ਘਰ ਦੇ ਸਾਰੇ ਬਿਸਤਰੇ ਤਾਂ ਅਸਾਂ ਸਾਰਿਆਂ ਲਏ ਹੋਏ ਸਨ। ਇਹ ਮੈਂ ਉਦੋਂ ਸੋਚਿਆ ਕਿ ਹਰ ਘਰ ਵਿਚ ਭਾਵੇਂ ਕਿਤਨਾ ਵੱਡਾ ਕਿਉਂ ਨਾ ਹੋਵੇ, ਸਾਮਾਨ ਤਾਂ ਸੀਮਤ ਹੀ ਹੁੰਦਾ ਹੈ। ਉਸ ਦਿਨ ਸਵੇਰ ਹੁੰਦਿਆਂ ਹੀ ਮੈਂ ਸੰਤ ਨਿਹਚਲ ਸਿੰਘ ਜੀ ਨੂੰ ਬਗੈਰ ਦੱਸੇ ਹੀ, ਆਪਣਾ ਸਾਮਾਨ ਚੁੱਕ ਕੇ ਗੁਰਦੁਆਰੇ ਲੈ ਗਿਆ। ਗ੍ਰੰਥੀ ਸਿੰਘ ਬੜੇ ਮਿੱਤਰ ਸਨ। ਕਮਰਾ ਖੋਲ੍ਹ ਦਿੱਤਾ। ਸੰਤ ਨਿਹਚਲ ਸਿੰਘ ਜੀ ਕਹਿਣ ਲੱਗੇ ਤੁਸੀਂ ਕਿਉਂ ਚਲੇ ਗਏ। ਮੈਂ ਕਿਹਾ ਕਿ ਮਹਾਰਾਜ ਜੀ ਮੇਰਾ ਸਭਾਉ ਹੀ ਐਸਾ ਹੈ ਕਿ ਮੈਨੂੰ ਗੁਰਦੁਆਰੇ ਹੀ ਚੈਨ ਮਿਲਦਾ ਹੈ।

ਕਦੀ-ਕਦਾਈਂ ਜਦ ਵੀ ਕਿਸੇ ਮਹਾਂਪੁਰਸ਼ ਨਾਲ ਕਿਧਰੇ ਚਲਣਾ ਪਿਆ ਤਾਂ ਉਸ ਘਟਨਾ ਤੋਂ ਬਾਅਦ ਮੈਂ ਸੰਕੋਚ ਕੀਤਾ। ਮੈਂ ਕਹਿ ਹੀ ਦਿੱਤਾ ਕਿ ਮੈਂ ਤੁਹਾਡੇ ਨਾਲ ਕਿਸੇ ਘਰ ਵਿਚ ਨਹੀਂ ਠਹਿਰਾਂਗਾ। ਠਹਿਰਾਂਗਾ ਮੈਂ ਗੁਰਦੁਆਰੇ। ਹਾਂ ਸੈਂਕੜੇ ਥਾਵਾਂ ਵਿਚ ਕੋਈ ਐਸਾ ਥਾਂ ਆ ਜਾਵੇ ਜਿੱਥੇ ਗੁਰਦੁਆਰੇ ਰਹਿਣ ਨੂੰ ਕੋਈ ਕਮਰਾ ਨਾ ਹੋਵੇ। ਜਿੱਥੇ ਰਿਹਾਇਸ਼ ਦੀ ਕੋਈ ਬਿਲਕੁਲ ਜਗ੍ਹਾ ਨਹੀਂ ਹੁੰਦੀ। ਫਿਰ ਮੈਂ ਹੋਟਲ ਵਿਚ ਜਾਂ ਕਿਸੇ ਦੇ

ਘਰ ਵਿਚ ਟਿਕਾਣਾ ਕਰ ਲੈਂਦਾ ਹਾਂ। ਉਹ ਵੀ ਕਿਸੇ ਭਿਅੰਕਰ ਮਜਬੂਰੀ ਦੀ ਹਾਲਤ ਵਿਚ। ਪਰ ਘਰ ਵਿਚ ਪਤਾ ਨਹੀਂ ਮੇਰੀ ਸੰਕੋਚੀ ਤਬੀਅਤ ਜਾਂ ਕੋਈ ਹੋਰ ਕਾਰਨ ਮੈਨੂੰ ਨਿਤਨੇਮ ਅਭਿਆਸ ਵਿਚ ਕੋਈ ਬਾਧਾ (ਰੁਕਾਵਟ) ਖੜੀ ਮਹਿਸੂਸ ਹੁੰਦੀ ਹੈ। ਜੋ ਮੈਂ ਅਨੰਦ ਮਾਨਣਾ ਹੁੰਦਾ ਹੈ, ਉਸਨੂੰ ਮਾਨਣ ਵਿਚ ਅਸਮਰਥ ਹੁੰਦਾ ਹਾਂ। ਇਸ ਵਾਸਤੇ ਦੇਸ਼-ਵਿਦੇਸ਼ ਚਾਹੇ ਮੈਂ ਕਿਧਰੇ ਵੀ ਭਰਮਣ ਕਰਦਾ ਹੋਵਾਂ, ਠਹਿਰਦਾ ਗੁਰਦੁਆਰੇ ਵਿਚ ਹਾਂ। ਇਸ ਦਾ ਸਦਕਾ ਭਾਰਤ ਵਿਚ ਤਾਂ ਐਸਾ ਹੋਇਆ ਹੈ, ਜਿਨ੍ਹਾਂ ਗੁਰਦੁਆਰਿਆਂ ਵਿਚ ਰਿਹਾਇਸ਼ ਨਹੀਂ ਸੀ ਉਨ੍ਹਾਂ ਨੇ ਵੀ ਦੋ-ਦੋ ਤਿੰਨ-ਤਿੰਨ ਕਮਰੇ ਬਣਾ ਦਿੱਤੇ ਨੇ ਅਤੇ ਆਏ ਗਏ ਲਈ ਸੁਖ ਹੋ ਗਿਆ ਹੈ।

ਚਲਦੀ ਜ਼ਿੰਦਗੀ ਵਿਚ ਐਸੇ ਕਈ ਵਿਅਕਤੀ ਵੀ ਆਏ, ਜਿਨ੍ਹਾਂ ਨੂੰ ਮੈਂ ਪੁੱਜੀ ਹੋਈ ਅਵਸਥਾ ਵਿਚ ਦੇਖਿਆ, ਉਹਨਾਂ ਦੇ ਦਰਸ਼ਨ ਕੀਤੇ। ਇਹਨਾਂ ਵਿਚ ਦੋ ਤਾਂ ਮੇਰੇ ਕੋਲ ਕਥਾ ਦੇ ਸਰੋਤੇ ਆਉਂਦੇ ਸਨ। ਇਕ ਬੰਬਈ ਵਿਚ ਹੁਸ਼ਿਆਰਪੁਰ ਦੇ ਰਹਿਣ ਵਾਲਾ ਟੈਕਸੀ ਡਰਾਈਵਰ। ਉਸ ਨੇ ਅੰਮ੍ਰਿਤ ਵੇਲੇ ਆਉਣਾ, ਆਸਾ ਜੀ ਦੀ ਵਾਰ ਤੇ ਕਥਾ ਸੁਣਕੇ ਆਪਣੇ ਕੰਮ ਤੇ ਚਲੇ ਜਾਣਾ। ਦੂਸਰੇ ਸਾਲ ਜਦ ਮੈਂ ਬੰਬਈ ਆਇਆ, ਗੁਰਦੁਆਰਾ ਸਾਹਿਬ ਵਿਖੇ ਗਿਆਨੀ ਰਾਮ ਸਿੰਘ ਜੀ (ਹਜ਼ਾਰੇ ਵਾਲੇ) ਸੂਰਜ ਪ੍ਰਕਾਸ਼ ਦੀ ਕਥਾ ਸ਼ਾਮ ਨੂੰ ਕਰਿਆ ਕਰਦੇ ਸਨ। 10-20 ਸੱਜਣਾਂ ਦਾ ਇਕੱਠ ਹੋ ਜਾਂਦਾ ਸੀ। ਉਨ੍ਹਾਂ ਨੇ ਸਤਿਸੰਗ ਦੀ ਲਹਿਰ ਬਣਾਈ ਹੋਈ ਸੀ। ਮੈਨੂੰ ਕਹਿਣ ਲੱਗੇ ਉਹ ਜੋ ਨੌਜੁਵਾਨ ਤਕਰੀਬਨ 32 ਸਾਲ ਦੀ ਉਮਰ ਦਾ ਹੈ, ਉਹ ਤੇ ਸ਼ਿਖਰ ਤੇ ਪਹੁੰਚ ਗਿਆ ਹੈ। ਉਸਨੇ ਤੇ ਅਧਿਆਤਮਕ ਮੰਡਲਾਂ ਨੂੰ ਛੂਹ ਲਿਆ ਹੈ। ਮੈਂ ਉਨ੍ਹਾਂ ਨੂੰ ਕਿਹਾ ਕਿ ਫਿਰ ਮੈਂ ਉਸ ਨੂੰ ਦੇਖਣਾ ਚਾਹਵਾਂਗਾ। ਉਹ ਇਕ ਨੰਬਰ ਦੀ ਬਿਲਡਿੰਗ ਵਿਚ ਰਹਿੰਦਾ ਸੀ। ਉਹ ਮੈਨੂੰ ਉਸਦੇ ਕੋਲ ਲੈ ਗਏ। ਮੈਂ ਉਸ ਨੂੰ ਜੁੜੀ ਹੋਈ ਅਵਸਥਾ ਵਿਚ ਦੇਖਕੇ ਦੰਗ ਰਹਿ ਗਿਆ। ਇਕ ਦਿਨ ਉਹ ਮੇਰੇ ਕੋਲ ਆਏ। ਕਹਿਣ ਲੱਗੇ ਮਸਕੀਨ ਜੀ, ਮੈਂ ਤੇ ਕੁਝ ਨਹੀਂ। ਕਿਉਂਕਿ ਤੁਹਾਡਾ ਸ਼ੌਕ ਹੈ, ਮੈਂ ਤੁਹਾਨੂੰ ਇਕ ਹੋਰ ਜੁੜੀ ਹੋਈ ਆਤਮਾ ਦਿਖਾਉਣੀ ਹੈ। ਮੈਂ ਕਿਹਾ ਠੀਕ ਹੈ। ਤੁਹਾਨੂੰ ਰਾਤ ਨੂੰ 12 ਵਜੇ ਲੈ ਚੱਲਾਂਗਾ। ਹੈਰਾਨ ਤਾਂ ਮੈਂ ਵੀ ਹੋਇਆ ਕਿ ਜਦ ਉਸਨੇ ਕਿਹਾ ਕਿ ਜੁੜੀ ਹੋਈ ਆਤਮਾ ਹੈ, ਦਰਸ਼ਨ ਕਰਾਉਣੇ ਹਨ। ਮੈਂ ਰਾਜ਼ੀ ਹੋ ਗਿਆ। ਮੈਂ ਕਿਹਾ ਠੀਕ ਹੈ। ਮੈਂ ਉਸਦੇ ਨਾਲ ਚਲਾ ਗਿਆ।

ਉਹ ਮੈਨੂੰ ਵਾਰਡਨ ਰੋਡ, ਚਰਚ ਗੇਟ ਦੇ ਨੇੜੇ ਆਪਣੀ ਟੈਕਸੀ ਵਿਚ ਲੈ ਗਿਆ। ਸਮੁੰਦਰ ਦੇ ਕੰਢੇ ਬੈਂਚ ਬਣੇ ਹੋਏ ਸਨ। ਮੈਨੂੰ ਬਿਠਾ ਦਿੱਤਾ। ਕਹਿਣ ਲੱਗੇ ਕਿ ਇਥੇ ਕੋਈ ਰਾਤ ਦੇ ਇਕ ਵਜੇ ਦੇ ਕਰੀਬ ਇਕ ਮੁਸਲਮਾਨ, ਜੋ ਦਰਜ਼ੀ ਦਾ ਕੰਮ ਕਰਦਾ ਹੈ, ਮੱਧਰੇ (ਭਾਵ ਛੋਟੇ) ਕੱਦ ਦਾ ਹੈ, ਉਸਦੀ ਛੋਟੀ ਜਿਹੀ ਟੇਲਰਿੰਗ ਸ਼ਾਪ ਹੈ, ਇਥੇ ਆਉਂਦਾ ਹੈ, ਅਤੇ ਸਵੇਰੇ 6 ਵਜੇ ਤਕ ਸਮਾਧੀ ਵਿਚ ਰਹਿੰਦਾ ਹੈ। ਵਾਕਈ ਉਹ ਇਕ ਵਜੇ ਆਏ। ਇਕ-ਦੋ-ਚਾਰ ਮੁਸਲਮਾਨ ਉਸਦੇ ਦੀਦਾਰ ਲਈ ਪਹਿਲੇ ਤੋਂ ਹੀ ਖੜੇ ਸਨ। ਉਨ੍ਹਾਂ

ਮੁਸਲਮਾਨੀ ਢੰਗ ਨਾਲ ਉਨ੍ਹਾਂ ਨੂੰ ਸਲਾਮ ਕੀਤਾ। ਸਮੁੰਦਰ ਦੇ ਕੰਢੇ ਇਕ ਚੌੜੇ ਜਿਹੇ ਪੱਥਰ ਤੇ ਇਕ ਛੋਟਾ ਜਿਹਾ ਪਰਨਾ ਵਿਛਾਕੇ ਉਹ ਮੁਸਲਮਾਨ ਸੱਜਣ ਬੈਠ ਗਏ। ਸਿਰ ਤੇ ਟੋਪੀ ਸੀ। ਫਿਰ ਅਸੀਂ ਘੰਟਾ ਦੋ ਘੰਟੇ ਅਡੋਲ ਬੈਠੇ ਦੇਖਦੇ ਰਹੇ। ਉਹ ਗੁਰਮੁਖ ਸਿੰਘ ਮੈਨੂੰ ਕਹਿਣ ਲੱਗੇ ਕਿ ਇਹ ਸਵੇਰੇ ਛੇ ਵਜੇ ਤਕ ਇਸੇ ਤਰ੍ਹਾਂ ਹੀ ਰਹੇਗਾ ਅਤੇ ਇਹ ਰੋਜ਼ ਇਸੇ ਟਾਈਮ ਆਉਂਦਾ ਹੈ, ਜਦੋਂ ਕਿ ਕੋਈ ਨਹੀਂ ਹੁੰਦਾ। ਮੈਨੂੰ ਇਕ ਦਮ ਖਿਆਲ ਆਇਆ ਕਿ ਅਸੀਂ ਗੁਲਾਬ ਦਾ ਬੂਟਾ ਕਿਸੇ ਦੇ ਘਰ ਵੀ ਲਗਾ ਦੇਈਏ, ਲਗ ਜਾਂਦਾ ਹੈ ਇਨਕਾਰ ਨਹੀਂ ਕਰਦਾ ਅਤੇ ਖੁਸ਼ਬੂ ਦੇਂਦਾ ਹੈ। ਇਹ ਆਤਮਾ ਵੀ ਰੰਗੀ ਹੋਈ ਹੈ।

ਤੀਸਰੀ ਪੁੱਜੀ ਹੋਈ ਆਤਮਾ ਸਰਦਾਰ ਬਹਾਦਰ ਸਿੰਘ ਕਾਨ੍ਹਪੁਰ ਵਾਲੇ। ਆਪ ਪਿਛੋਂ ਗੁਜਰਾਤ ਜੋ ਅੱਜ-ਕਲ੍ਹ ਪਾਕਿਸਤਾਨ ਵਿਚ ਰਹਿ ਗਿਆ। ਇਹ ਵੀ ਕਾਨ੍ਹਪੁਰ ਕਥਾ ਦਾ ਸਰੋਤਾ ਸੀ। ਲੇਕਿਨ ਜਪ ਕਰਦਿਆਂ ਇਤਨੀਆਂ ਉਚਾਈਆਂ ਨੂੰ ਛੂਹਿਆ ਕਿ ਅੱਜ ਉਹ 24 ਘੰਟੇ ਗੁਰੂ ਨਾਲ ਜੁੜਿਆ ਰਹਿੰਦਾ ਹੈ। ਆਪਣੀ ਸਮਾਧੀ ਵਿਚ ਰਹਿੰਦਾ ਅਨੰਦ ਵਿਚ ਰਹਿੰਦਾ ਹੈ। ਐਸੇ ਜੀਵੜਿਆਂ ਨੂੰ ਦੇਖਕੇ ਢਾਰਸ ਤਾਂ ਬੱਝਦੀ ਹੈ ਪਰ ਮੈਂ ਕਈ ਦਫਾ ਈਰਖਾ ਨਾਲ ਭਰਿਆ ਹੋਇਆ ਸੋਚਦਾ ਹਾਂ ਕਿ ਜੋ ਕਥਾ ਸੁਣਿਆ ਕਰਦੇ ਸਨ, ਪਹੁੰਚ ਗਏ ਅਤੇ ਮੈਂ ਸੁਣਾਉਂਦਾ-ਸੁਣਾਉਂਦਾ ਅਜੇ ਰਸਤੇ ਵਿਚ ਹਾਂ।

ਮੈਂ ਕੁਝ ਬੀਬੀਆਂ ਵੀ ਅਧਿਆਤਮਿਕ ਮੰਡਲ ਵਿਚ ਪੁੱਜੀਆਂ ਹੋਈਆਂ ਦੇਖੀਆਂ। ਦੇਸ਼ ਵਿਚ, ਵਿਦੇਸ਼ ਵਿਚ ਜੇ ਮੈਂ ਨਹੀਂ ਭੁਲਦਾ ਇਨ੍ਹਾਂ ਵਿਚੋਂ ਮੰਦਸੋਰ ਵਿਚ ਰਹਿਣ ਵਾਲੇ ਸ੍. ਅਜੀਤ ਸਿੰਘ ਜੋ ਕਿ 30-32 ਸਾਲ ਦਾ ਨੌਜੁਵਾਨ, ਟੈਲੀਫੋਨ ਉਪਰੇਟਰ, ਰੰਗਿਆ ਹੋਇਆ। ਇਕ ਦਿਨ ਇਸਦੀ ਮਾਂ ਮੈਨੂੰ ਕਹਿਣ ਲੱਗੀ ਕਿ ਇਹ ਮੁੰਡਾ ਕਥਾ ਸੁਣ ਸੁਣ ਕੇ ਲੀਨ ਹੋ ਗਿਆ ਹੈ। ਕੰਮ ਤੇ ਵੀ ਕਈ-ਕਈ ਦਿਨ ਨਹੀਂ ਜਾਂਦਾ ਤੇ ਇਸਦੀ ਕੰਮ ਤੇ ਗੈਰ-ਹਾਜ਼ਰੀ ਵੀ ਨਹੀਂ ਲਗਦੀ। ਸਟਾਫ ਦੇ ਸਾਰੇ ਮੈਂਬਰ ਇਸਨੂੰ ਵਾਹਿਗੁਰੂ ਸਿੰਘ ਕਹਿ ਕੇ ਬੁਲਾਉਂਦੇ ਹਨ। ਇਸ ਨੂੰ ਅਜੀਤ ਸਿੰਘ ਬੁਲਾਉਂਣੋਂ ਵੀ ਹਟ ਗਏ।

ਇਕ ਦਿਨ ਬੀਬੀ ਜਗੀਰ ਕੌਰ ਦੀ ਦਿਉਰਾਣੀ ਜੀ ਅਤੇ ਦਿਉਰ ਮੇਰੇ ਕੋਲ ਆਏ, ਕਹਿਣ ਲੱਗੇ ਇਥੇ ਦਿੱਲੀ ਵਿਚ ਇਕ ਸਾਡੀ ਲੜਕੀ ਸਕੂਲ ਟੀਚਰ ਹੈ ਅਤੇ 28-29 ਸਾਲ ਦੀ ਹੋ ਗਈ ਹੈ ਕੋਈ ਰਿਸ਼ਤਾ ਨਹੀਂ ਲੱਭ ਰਿਹਾ। ਕਹਿਣ ਲੱਗੇ ਉਹ ਮਸਤਾਨੀ ਹੈ। ਬਾਣੀ ਪੜ੍ਹਦਿਆਂ-ਪੜ੍ਹਦਿਆਂ ਗੁਰਬਾਣੀ ਵਿਚ ਲੀਨ ਹੋ ਜਾਂਦੀ ਹੈ। ਸਾਰਾ-ਸਾਰਾ ਦਿਨ ਮਸਤੀ ਵਿਚ ਰਹਿੰਦੀ ਹੈ। ਗੁਰੂ ਭਗਤੀ ਵਿਚ ਰਹਿੰਦੀ ਹੈ। ਸਕੂਲ ਵਿਚ 5-6 ਘੰਟੇ ਪੜ੍ਹਾਈ ਕਰਾ ਕੇ ਫਿਰ ਗੁਰੂ ਨਾਲ ਹੀ ਜੁੜੀ ਰਹਿੰਦੀ ਹੈ। ਇਸ ਤਰ੍ਹਾਂ ਗੁਰਬਾਣੀ ਪੜ੍ਹਨ ਵਾਲੀ ਤੇ ਸਾਦਗੀ ਵਿਚ ਰਹਿਣ ਵਾਲੀ ਤੇ ਗੁਰੂ ਨਾਲ ਜੁੜੀ ਰਹਿਣ ਵਾਲੀ ਲੜਕੀ ਨੂੰ ਅਜੋਕੇ ਨੌਜਵਾਨ ਪਸੰਦ ਨਹੀਂ ਕਰਦੇ ਅਤੇ ਇਸਨੂੰ ਪਗਲੀ ਤੇ ਮਸਤਾਨੀ ਕਹਿੰਦੇ ਨੇ। ਮੈਂ ਕਿਹਾ, ਹੈ ਇਕ ਮਸਤਾਨਾ ਲੜਕਾ ਪਰ ਹੈ ਮੰਦਸੋਰ ਵਿਖੇ, ਉਹ ਟੈਲੀਫੋਨ ਉਪਰੇਟਰ ਹੈ। ਹੋ ਸਕਦਾ ਹੈ ਰਿਸ਼ਤਾ, ਕਿਉਂਕਿ ਅਜੀਤ ਸਿੰਘ ਦੀ ਮਾਂ ਨੇ ਮੈਨੂੰ ਕਈ ਦਫ਼ਾ ਕਿਹਾ ਸੀ ਕਿ

ਇਸ ਪਗਲੇ ਨਾਲ ਕਿਹੜੀ ਲੜਕੀ ਸ਼ਾਦੀ ਕਰੇਗੀ। 32 ਸਾਲ ਦਾ ਹੋ ਗਿਆ ਹੈ। ਇਸ ਦੇ ਮਸਤਾਨੇ-ਪਨ ਨੂੰ ਦੇਖਕੇ ਕੋਈ ਰਿਸ਼ਤਾ ਨਹੀਂ ਕਰਦਾ।

ਵਾਕਈ ਸੰਤਾਂ ਨੂੰ ਪੂਜ ਤਾਂ ਸਕਦੇ ਹਾਂ ਪਰ ਸੰਤਾਂ ਨੂੰ ਰਿਸ਼ਤਾ ਨਹੀਂ ਦੇ ਸਕਦੇ। ਦੂਸਰਾ, ਅਸਲੀਅਤ ਤੇ ਇਹ ਹੈ ਜਿਨ੍ਹਾਂ ਸੰਤਾਂ ਨੂੰ ਅਸੀਂ ਪੂਜਦੇ ਹਾਂ, ਉਹ ਸੰਤ ਹੁੰਦੇ ਹੀ ਨਹੀਂ। ਜਿਹੜੇ ਸੰਤ ਹੁੰਦੇ ਹਨ, ਉਹਨਾਂ ਦੀ ਸਾਨੂੰ ਸਮਝ ਹੀ ਨਹੀਂ ਹੁੰਦੀ। ਉਹ ਬਿਨਾਂ ਪੂਜਿਆਂ ਹੀ ਰਹਿ ਜਾਂਦੇ ਹਨ।

ਦਿੱਲੀ ਵਿਚ ਦੋਨਾਂ ਦਾ ਮਿਲਨ ਕਰਾਇਆ ਗਿਆ। ਮੈਂ ਅਰਦਾਸਾ ਸੋਧਿਆ, ਮੰਗਣੀ ਹੋ ਗਈ, ਅਨੰਦ ਕਾਰਜ ਹੋ ਗਿਆ। ਪਰ ਇਕ ਮਸਲਾ, ਲੜਕੀ ਦਿੱਲੀ ਪੜ੍ਹਾਉਂਦੀ ਸੀ, ਲੜਕਾ ਮੰਦਸੋਰ ਵਿਚ ਟੈਲੀਫੋਨ ਉਪਰੇਟਰ। ਮੈਂ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ ਜੋ ਉਨ੍ਹਾਂ ਦਿਨਾਂ ਵਿਚ ਖੇਤੀਬਾੜੀ ਮੰਤਰੀ ਸੈਂਟਰਲ ਗੌਰਮਿੰਟ ਵਿਚ ਸਨ। ਮੈਂ ਫੋਨ ਕੀਤਾ ਅਤੇ ਉਨ੍ਹਾਂ ਨੂੰ ਇਕ ਚਿੱਠੀ ਵੀ ਦਿੱਤੀ ਕਿ ਇਸ ਟੈਲੀਫੋਨ ਉਪਰੇਟਰ ਦਾ ਦਿੱਲੀ ਵਿਚ ਕਿਧਰੇ ਤਬਾਦਲਾ ਕਰ ਦਿਉ। ਗੁਰਮੁਖ ਹੈ, ਇਹ ਦੋਵੇਂ ਪਤੀ-ਪਤਨੀ ਇਕੱਠੇ ਰਹਿ ਸਕਣਗੇ। ਖ਼ੈਰ ਉਹਨਾਂ ਦੇ ਸਹਿਯੋਗ ਨਾਲ ਇਹ ਕਾਰਜ ਸਿਰੇ ਚੜ੍ਹ ਗਿਆ ਤੇ ਮੈਂ ਸਰਦਾਰ ਬਰਨਾਲਾ ਜੀ ਦਾ ਧੰਨਵਾਦ ਕੀਤਾ। ਉਦੋਂ ਦੇ ਇਹ ਦੋਵੇਂ ਜੀਅ ਦਿੱਲੀ ਵਿਚ ਰਹਿ ਰਹੇ ਹਨ। ਮੈਨੂੰ ਉਹਨਾਂ ਨੂੰ ਵੇਖ-ਵੇਖ ਕੇ ਖੁਸ਼ੀ ਹੁੰਦੀ ਹੈ, ਦੋਵੇਂ ਹੀ ਰੰਗੇ ਰਹਿੰਦੇ ਨੇ। ਜਿੱਥੇ ਵੀ ਵਿਸ਼ੇਸ਼ ਗੁਰਮਤਿ ਸਮਾਗਮ ਹੁੰਦੇ ਹਨ, ਛੁੱਟੀ ਲੈ ਕੇ ਇਹ ਅੱਜ ਵੀ ਪਹੁੰਚਦੇ ਹਨ ਅਤੇ ਅਥਾਹ ਸੇਵਾ ਕਰਦੇ ਹਨ। ਸਿਮਰਨ ਤੇ ਭਜਨ ਦੀ ਮੂਰਤੀ ਹਨ। ਮੇਰਾ ਜੀਵਨ ਸ਼ੁਰੂ ਤੋਂ ਹੀ ਐਸਾ ਰਿਹਾ ਹੈ, ਕੋਈ ਨਾ ਕੋਈ ਵਿਦਿਆਰਥੀ ਦੇ ਰੂਪ ਵਿਚ, ਮਿੱਤਰ ਦੇ ਰੂਪ ਵਿਚ, ਸੇਵਾਦਾਰ ਦੇ ਰੂਪ ਵਿਚ, ਮੇਰੇ ਨਾਲ ਚਲਦਾ ਰਿਹਾ। ਵਿਦਿਆਰਥੀ ਦੇ ਰੂਪ ਵਿਚ ਜਿਹੜੇ ਚਲੇ ਇਨ੍ਹਾਂ ਵਿਚ ਇਕ ਅੰਦਾਜ਼ੇ ਦੇ ਮੁਤਾਬਿਕ ਕੋਈ 15 ਦੇ ਕਰੀਬ ਨੌਜਵਾਨ ਕਥਾ-ਵਾਚਕ ਦੇਸ਼ ਵਿਦੇਸ਼ ਵਿਚ ਬੜੇ ਸੋਹਣੇ ਢੰਗ ਨਾਲ ਕਥਾ ਕਰ ਰਹੇ ਹਨ। ਪਰ ਮੈਨੂੰ ਹੈਰਾਨਗੀ ਹੋਈ ਇਨ੍ਹਾਂ ਵਿਚੋਂ ਅੱਧਿਆਂ ਤੋਂ ਜ਼ਿਆਦਾ ਐਸੇ ਨਿਕਲੇ ਕਿ ਮੈਂ ਇਨ੍ਹਾਂ ਨੂੰ ਤੀਰ ਚਲਾਉਣਾ ਸਿਖਾਇਆ, ਇਨ੍ਹਾਂ ਨੇ ਤੀਰ ਦੀ ਨੋਕ ਮੇਰੇ ਸੀਨੇ ਵੱਲ ਹੀ ਕੀਤੀ।

ਸ਼ਿਵਜੀ ਨੇ ਆਪਣੇ ਸੇਵਕ ਨੂੰ ਵਰ ਦਿੱਤਾ ਸੀ। ਉਹ ਸੇਵਕ ਚਾਹੁੰਦਾ ਸੀ, ਜਿਸ ਦੇ ਸਿਰ ਤੇ ਮੈਂ ਹੱਥ ਰੱਖਾਂ, ਉਹ ਭਸਮ ਹੋ ਜਾਏ। ਕਿਉਂਕਿ ਸ਼ਿਵਜੀ ਨੂੰ ਤਨ ਤੇ ਮਲਣ ਲਈ ਰੋਜ਼ ਭਸਮ ਚਾਹੀਦੀ ਸੀ। ਇਹ ਵਰ ਸ਼ਿਵਜੀ ਨੇ ਉਸਨੂੰ ਦੇ ਦਿੱਤਾ। ਉਸ ਸੇਵਕ ਦੀ ਨਿਗਾਹ ਪਾਰਬਤੀ ਤੇ ਸੀ। ਉਹ ਸ਼ਿਵਜੀ ਨੂੰ ਹੀ ਭਸਮ ਕਰ ਦੇਣਾ ਚਾਹੁੰਦਾ ਸੀ। ਹੂਬਹੂ ਮੈਂ ਆਪਣੇ ਨਾਲ ਇਸ ਤਰ੍ਹਾਂ ਦੇ ਭਸਮਾਸੁਰ ਪਰਤੱਖ ਰੂਪ ਵਿਚ ਦੇਖੇ। ਇਨ੍ਹਾਂ ਵਿਚੋਂ ਤਿੰਨ ਤਾਂ ਚੰਗੀ ਤਰ੍ਹਾਂ ਦੇ ਲਾਇਕ ਕਥਾਕਾਰ ਬਣੇ। ਨਾਮ ਵੀ ਕਮਾਇਆ ਅਤੇ ਮਾਇਆ ਵੀ ਬਹੁਤ ਕਮਾਈ। ਤਿੰਨਾਂ ਦਾ ਹੰਕਾਰ ਵੀ ਸਿਖਰ ਤੇ ਹੈ ਅਤੇ ਇਨ੍ਹਾਂ ਤਿੰਨਾਂ ਨੇ ਹਰ ਥਾਂ, ਹਰ ਸ਼ਹਿਰ ਵਿਚ ਕਿਧਰੇ-ਕਿਧਰੇ ਮੇਰੇ ਰਸਤੇ ਵਿਚ ਕੰਡੇ ਵਿਛਾਏ, ਕਿਧਰੇ ਰੋੜੇ ਵੀ ਵਿਛਾਏ।

ਬੱਸ ਮੈਂ ਤੀਰ ਚਲਾਉਣਾ ਸਿਖਾਇਆ ਅਤੇ ਹਰ ਜਗ੍ਹਾ ਤੀਰ ਦਾ ਨਿਸ਼ਾਨਾ ਮੈਨੂੰ ਹੀ ਬਨਾਉਣ ਦੀ ਕੋਸ਼ਿਸ਼ ਕੀਤੀ। ਮੈਂ ਬੜਾ ਸੋਚਿਆ ਇਤਨੀ ਵੱਡੀ ਭਲਾਈ ਦਾ ਇਤਨਾ ਬੁਰਾ ਅੰਜਾਮ। ਬੱਚਿਆਂ ਦੀ ਤਰ੍ਹਾਂ ਨਾਲ ਰੱਖਿਆ। ਖ਼ਰਚਾ ਕੀਤਾ, ਕੱਪੜੇ ਬਣਾ ਕੇ ਦਿੰਦਾ ਰਿਹਾ। ਕਰਾਇਆ ਤਕ ਦੇਂਦਾ ਰਿਹਾ। ਮੈਂ ਇਨ੍ਹਾਂ ਦੀਆਂ ਹਰ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਦਾ ਰਿਹਾ, ਅੰਜਾਮ ਇਹ ਨਿਕਲਿਆ।

ਇਕ ਦਿਨ ਮੈਂ ਸ਼ੇਖ ਸਾਅਦੀ ਦੀ ਗੁਲਿਸਤਾਂ ਪੜ੍ਹ ਰਿਹਾ ਸੀ। ਉਸਨੇ ਹਿਕਾਇਤਾਂ ਲਿਖੀਆਂ। ਇਕ ਹਿਕਾਇਤ ਵਿਚ ਉਹ ਇਸ ਤਰ੍ਹਾਂ ਲਿਖਦਾ ਹੈ, ਕਿ ਇਕ ਬੰਦਾ ਸਰੋਵਰ ਦੇ ਕੰਢੇ ਤੇ ਖੜਾ ਹੈ ਅਤੇ ਕਿਨਾਰੇ ਤੇ ਦਲਦਲ ਹੈ, ਚਿੱਕੜ ਹੈ। ਇਕ ਪੁਰਖ ਆਇਆ ਤੇ ਉਸ ਸਰੋਵਰ ਤੇ ਖੜੇ ਨੂੰ ਜ਼ੋਰ ਦਾ ਧੱਕਾ ਮਾਰ ਕੇ ਉਸਨੂੰ ਦਲਦਲ ਵਿਚ ਗਿਰਾ ਦਿੱਤਾ, ਫਸਾ ਦਿੱਤਾ। ਦਲਦਲ ਵਿਚੋਂ ਹੱਥ ਪੈਰ ਮਾਰਦਿਆਂ ਤੇ ਬਾਹਰ ਨਿਕਲਦਿਆਂ ਉਹ ਕਹਿੰਦਾ ਹੈ, ਓ ਮਿੱਤਰਾ ਦੱਸ ਤਾਂ ਜਾਈਂ, ਜਾਂਦਿਆਂ ਹੋਇਆਂ, ਦੱਸ ਤਾਂ ਜਾਈਂ। ਜਿਸ ਨੇ ਧੱਕਾ ਮਾਰਿਆ ਹੈ, ਉਸ ਨੂੰ ਕਹਿੰਦਾ ਹੈ, ਦੱਸ ਤੇ ਸਹੀ ਮੈਂ ਤੇਰੇ ਨਾਲ ਕਦੋਂ ਭਲਾ ਕੀਤਾ ਹੈ। ਕਹਾਣੀ ਬੱਸ ਇਥੇ ਹੀ ਖ਼ਤਮ ਹੋ ਜਾਂਦੀ ਹੈ। ਬਹੁਤ ਵੱਡੀ ਗੱਲ ਈਰਾਨ ਦਾ ਇਹ ਸੂਫ਼ੀ ਫਕੀਰ ਕਹਿ ਗਿਆ। ਕਿਸੇ ਨਾਲ ਭਲਾ ਕਰਕੇ ਜਦ ਸੰਬੰਧ ਜੁੜਦੇ ਨੇ, ਤਾਂ 99 ਫ਼ੀ ਸਦੀ ਥਾਵਾਂ ਐਸੀਆਂ ਹੁੰਦੀਆਂ ਨੇ ਕਿ ਉਸ ਭਲਾਈ ਦਾ ਬਦਲਾ ਭਲਾਈ ਨਹੀਂ ਮਿਲੇਗਾ, ਬਥੇਰਿਆਂ ਨੂੰ ਨਹੀਂ ਮਿਲਦਾ। ਇਸ ਵਾਸਤੇ ਇਸ ਫਕੀਰ ਨੇ ਕਹਿ ਦਿੱਤਾ।



*ਨੇਕੀ ਕੁਨ ਬਚਾ ਅੰਦਾਖ਼*

ਭਲਾ ਕਰ ਅਤੇ ਉਸਦੇ ਫਲ ਨੂੰ ਖੂਹ ਦੇ ਵਿਚ ਸੁੱਟ ਦੇ। ਭਾਵ ਬਦਲੇ ਵਿਚ ਭਲਾਈ ਨਾ ਮੰਗ, ਮਿਲਦੀ ਹੀ ਨਹੀਂ। ਇਸ ਗੱਲ ਨੂੰ ਮੈਂ ਪ੍ਰਤੱਖ ਰੂਪ ਵਿਚ ਦੇਖਿਆ। ਭਲਾਈ ਤਾਂ ਕੀ ਮਿਲਣੀ ਸੀ, ਇਤਨੀ ਵੱਡੀ ਪੱਧਰ ਦੀ ਬੁਰਿਆਈ, ਰੋਜ਼ ਭਿਅੰਕਰ ਇਲਜ਼ਾਮ, ਭਿਅੰਕਰ ਰੁਕਾਵਟਾਂ। ਖ਼ਤਰਨਾਕ ਰੁਕਾਵਟਾਂ ਖੜੀਆਂ ਕੀਤੀਆਂ। ਐਸੀਆਂ ਰੁਕਾਵਟਾਂ ਖੜੀਆਂ ਕੀਤੀਆਂ, ਤਾਕਿ ਮੇਰੇ ਪੈਰ ਹਮੇਸ਼ਾਂ ਲਈ ਰੁਕ ਜਾਣ। ਇਹ ਤਾਂ ਗੁਰੂ ਅੰਗ-ਸੰਗ ਸੀ, ਵਰਨਾ ਮੈਨੂੰ ਤਾਂ ਅੱਜ ਤਕ, ਜੋ ਮੇਰੇ ਦੁਸ਼ਮਣ ਬਣ ਗਏ ਸਨ, ਉਨ੍ਹਾਂ ਵੀ ਇਤਨੀ ਚੋਟ ਨਹੀਂ ਸੀ ਪਹੁੰਚਾਈ, ਜਿਤਨੀ ਇਨ੍ਹਾਂ ਵਿਦਿਆਰਥੀਆਂ ਨੇ ਚੋਟ ਪਹੁੰਚਾਈ। ਮੈਂ ਮਜ਼ਮੂਨ ਲਿਖ ਲਿਖ ਕੇ ਵੱਖ-ਵੱਖ ਸ਼ਹਿਰਾਂ ਵਿਚ ਭੇਜਦਾ ਰਿਹਾ। ਮੈਂ ਇਨ੍ਹਾਂ ਨੂੰ ਸੈਂਕੜੇ ਮਜ਼ਮੂਨ ਗੁਰਪੁਰਬਾਂ ਤੇ ਤਿਆਰ ਕਰਕੇ ਲਿਖ ਲਿਖ ਕੇ ਦੇਣੇ ਅਤੇ ਵੱਡਿਆਂ ਦੀ ਤਰ੍ਹਾਂ, ਭਰਾਵਾਂ ਦੀ ਤਰ੍ਹਾਂ, ਨਾਲ ਰਖਿਆ ਪਰ ਭਿਅੰਕਰ ਦੁਸ਼ਮਨ ਬਣ ਕੇ ਸਾਹਮਣੇ ਆਏ। ਹਰ ਜਗ੍ਹਾ ਆਪਣੇ ਮਕਸਦ ਵਿਚ ਨਾਕਾਮ ਹੋਣ ਕਰਕੇ, ਹੁਣ ਕਿਸੇ ਹੱਦ ਤਕ ਚੁੱਪ ਕਰੀ ਬੈਠੇ ਨੇ ਅਤੇ ਇਸਦੇ ਨਾਲ ਉਨ੍ਹਾਂ ਨੇ ਕਿਸੇ ਹੱਦ ਤਕ ਆਪਣੇ ਵਕਾਰ ਤੇ ਵੀ ਇਸ ਤਰੀਕੇ ਨਾਲ ਸੱਟ ਮਾਰੀ ਹੈ। ਬਹੁਤ ਸਾਰੀਆਂ ਥਾਵਾਂ ਤੇ ਉਨ੍ਹਾਂ ਦਾ ਮਾਨ-ਸਨਮਾਨ ਨਹੀਂ ਰਿ

ਗਿਆ।

ਕਈ ਕਹਿ ਦਿੰਦੇ ਨੇ ਇਹ ਤਾਂ ਆਪਣੇ ਵਿੱਦਿਆ ਗੁਰੂ ਦੇ ਹੀ ਨਹੀਂ ਬਣੇ। ਇਹ ਬਾਕੀ ਕਿਸੇ ਦੇ ਕੀ ਬਣਨਗੇ। ਲੇਕਿਨ ਬਣੇ ਹੋਏ ਸੁਭਾਉ ਦੇ ਮੁਤਾਬਿਕ ਮੈਂ ਹੁਣ ਵੀ ਵਿਦਿਆਰਥੀ ਆਪਣੇ ਨਾਲ ਰੱਖਦਾ ਹਾਂ ਅਤੇ ਕੋਸ਼ਿਸ਼ ਕਰਦਾ ਹਾਂ ਕਿ ਕੋਈ ਇਸ ਮਾਰਗ ਤੇ ਚੱਲ ਕੇ ਸੰਗਤਾਂ ਦੀ ਸੇਵਾ ਕਰੇ, ਕਿਉਂਕਿ ਕੁਝ ਚੰਗੇ ਨੇਕ-ਨਾਮੀ ਵੀ ਸਾਬਤ ਹੋਏ ਨੇ। ਇਸ ਵਾਸਤੇ ਮੈਂ ਹੌਸਲਾ ਨਹੀਂ ਹਾਰਿਆ, ਇਸ ਯਤਨ ਵਿਚ ਹਾਂ ਕਿ ਜੋ ਸਤਿਗੁਰੂ ਨੇ ਮੇਰੀ ਸੇਵਾ ਲਾਈ ਹੈ ਅਤੇ ਜੋ ਅਨੁਭਵ ਉਨ੍ਹਾਂ ਨੇ ਮੇਰੀ ਝੋਲੀ ਵਿਚ ਪਾਏ ਨੇ ਇਹ ਮੇਰੇ ਕੋਲੋਂ ਕੋਈ ਲੈ ਲਵੇ ਅਤੇ ਇਸੇ ਢੰਗ ਨਾਲ ਪਰਚਾਰ ਕਰਦਾ ਰਹੇ। ਇਹ ਇਕ ਲਾਲਸਾ ਮੇਰੇ ਅੰਦਰ ਬਣੀ ਹੋਈ ਹੈ, ਜਿਸਦੀ ਪੂਰਤੀ ਲਈ ਹੁਣ ਵੀ ਮੈਂ ਜਦ ਦੇਸ਼-ਵਿਦੇਸ਼ ਵਿਚ ਭਰਮਣ ਕਰਦਾ ਹਾਂ। ਇਕ-ਦੋ ਵਿਦਿਆਰਥੀ, ਸਾਥੀ, ਨਾਲ ਹੁੰਦੇ ਨੇ। ਰਾਗੀ ਜਥੇ ਤਾਂ ਨਾਲ ਹੁੰਦੇ ਹੀ ਹਨ। ਪਰ ਇਸ ਤਰ੍ਹਾਂ ਦੇ ਸਿੱਖਣ ਵਾਲੇ ਜੋ ਨਾਲ ਰਹਿੰਦੇ ਹਨ, ਮੇਰਾ ਤਰੀਕਾ ਇਹ ਹੈ ਕਿ ਮੈਂ ਉਨ੍ਹਾਂ ਨੂੰ ਆਪਣੇ ਤੋਂ ਪਹਿਲੋਂ 10-15 ਮਿੰਟ ਕਥਾ ਦੁਆਰਾ ਸੇਵਾ ਕਰਨ ਦਾ ਮੌਕਾ ਜ਼ਰੂਰ ਦਿੰਦਾ ਹਾਂ, ਤਾਕਿ ਉਸਦੇ ਪੜ੍ਹੇ ਹੋਏ ਦਾ, ਅਭਿਆਸ ਵੀ ਬਣਦਾ ਰਹੇ ਅਤੇ ਸੰਗਤ ਵਿਚ ਬੋਲਣ ਦਾ ਜੋ ਤਜਰਬਾ ਹੈ, ਢੰਗ ਹੈ, ਉਸਦੇ ਅਨੁਭਵ ਵਿਚ ਇਨ੍ਹਾਂ ਦਾ ਵਾਧਾ ਹੁੰਦਾ ਰਹੇ।

ਕਿਧਰੇ-ਕਿਧਰੇ ਟਾਈਮ ਦੀ ਗੁੰਜਾਇਸ਼ ਨਾ ਹੋਣ ਕਰਕੇ ਵੀ ਮੈਂ ਆਪਣੇ ਕਥਾ ਦੇ ਸਮੇਂ ਵਿਚੋਂ ਸਮਾਂ ਘਟਾ ਕੇ ਇਸ ਤਰ੍ਹਾਂ ਦੇ ਵਿਦਿਆਰਥੀਆਂ ਨੂੰ ਬੋਲਣ ਦਾ ਮੌਕਾ ਦਿੰਦਾ ਰਿਹਾ ਹਾਂ। ਇਸ ਤਰੀਕੇ ਨਾਲ ਬਹੁਤ ਸੁੰਦਰ ਤਰੀਕੇ ਨਾਲ ਪਰਚਾਰਕ ਬਣ ਰਹੇ ਨੇ, ਕਥਾ ਕਰ ਰਹੇ ਨੇ, ਤਿਆਰ ਹੋ ਰਹੇ ਹਨ। ਠੀਕ ਹੈ ਕੁਝ ਅਕਿਰਤਘਣ ਤੇ ਅਹਿਸਾਨ-ਫਰਾਮੋਸ਼ ਨਿਕਲੇ। ਉਸ ਦੀ ਮੈਨੂੰ ਪਰਵਾਹ ਨਹੀਂ, ਕਿਉਂਕਿ, ਕੁਝ ਸਹੀ ਵੀ ਨਿਕਲੇ ਅਤੇ ਸੇਵਾ ਕਰ ਵੀ ਰਹੇ ਨੇ। ਸਤਿਗੁਰੂ ਜੀ ਮੈਥੋਂ ਇਸ ਤਰ੍ਹਾਂ ਦੀ ਸੇਵਾ ਲੈਂਦੇ ਰਹਿਣ।

ਜੋ ਮੇਰੇ ਨਾਲ ਕੁਝ ਸੇਵਾਦਾਰ ਵੀ ਚਲਦੇ ਰਹੇ, ਉਨ੍ਹਾਂ ਵਿਚ ਵੀ ਮੈਂ ਕੁਝ ਦੁਸ਼ਟ ਬਿਰਤੀ ਵਾਲੇ ਦੇਖੇ। ਕਦਮ-ਕਦਮ ਤੇ ਧੋਖਾ ਦੇਂਦੇ ਰਹੇ। ਚੋਰੀ ਕਰਦੇ ਰਹੇ ਜਾਂ ਹੋਰ ਕਈ ਅਨਰਥ ਕਰਦੇ ਰਹੇ। ਕੁਝ ਦੇਰ ਮੈਂ ਉਨ੍ਹਾਂ ਨੂੰ ਸੰਭਲਣ ਦਾ ਮੌਕਾ ਦੇਂਦਾ ਰਿਹਾ ਹਾਂ ਅਤੇ ਜਦ ਮੈਂ ਦੇਖਿਆ ਕਿ ਇਨ੍ਹਾਂ ਦੇ ਸੁਭਾਉਂ ਨਹੀਂ ਬਦਲਦੇ ਤਾਂ ਉਨ੍ਹਾਂ ਨੂੰ ਹੱਥ ਜੋੜਕੇ ਇਕ ਪਾਸੇ ਕੀਤਾ, ਸਮਝਾ ਕੇ ਕੀਤਾ। ਕਿਉਂਕਿ ਜਗ੍ਹਾ-ਜਗ੍ਹਾ ਘਰਾਂ ਵਿਚ ਵੀ ਜਾਣਾ ਹੁੰਦਾ ਹੈ ਉਨ੍ਹਾਂ ਦੀਆਂ ਹਰਕਤਾਂ ਦੇਖ ਕੇ ਕੁਝ ਸਮਾਂ ਬਰਦਾਸ਼ਤ ਕੀਤਾ ਉਨ੍ਹਾਂ ਨੂੰ, ਸਮਝਾਇਆ। ਨਾ ਸਮਝਣ ਤੇ ਉਹਨਾਂ ਨੂੰ ਇਕ ਪਾਸੇ ਕੀਤਾ ਅਤੇ ਖ਼ਿਆਲ ਆਇਆ ਕਿ ਇਹ ਤੇ ਪਾਣੀ ਦੀ ਮਰੀ ਹੋਈ ਖੇਤੀ ਨੇ। ਗੁਰਦੁਆਰਿਆਂ ਵਿਚ ਰਹਿ ਰਹਿ ਕੇ ਸ਼ਰਧਾ ਵਧਾਉਣੀ ਤੇ ਇਕ ਪਾਸੇ, ਇਹ ਤੇ ਸ਼ਰਧਾ-ਹੀਨ ਹੋ ਗਏ ਨੇ। ਇਨ੍ਹਾਂ ਲਈ ਸਤਿਸੰਗ ਕਥਾ-ਕੀਰਤਨ ਸਭ ਮਜ਼ਾਕ ਹੈ। ਇਸ ਤਰ੍ਹਾਂ ਦੇ ਕੋਰੇ ਹਿਰਦੇ ਦੇਖ ਮੈਨੂੰ ਹੈਰਾਨਗੀ ਵੀ ਹੋਈ, ਇਕ ਨਵਾਂ

ਅਨੁਭਵ ਹੋਇਆ, ਕਿ ਬੜੇ-ਬੜੇ ਗੁਰਦੁਆਰਿਆਂ ਵਿਚ ਰਹਿਣ ਵਾਲੇ, ਇੰਤਜ਼ਾਮ ਕਰਨ ਵਾਲੇ ਅਤੇ ਧਾਰਮਿਕ ਪ੍ਰੋਗਰਾਮ ਚਲਾਉਣ ਵਾਲਿਆਂ ਵਿਚ ਵੀ, ਇਕ ਵੱਡਾ ਤਬਕਾ, ਬਿਲਕੁਲ ਕੋਰਾ, ਕਠੋਰ ਤੇ ਨਾਸਤਕਾਂ ਦਾ ਹੈ। ਪੁਰਾਣੇ ਬ੍ਰਾਹਮਣਾਂ ਦੇ ਕਾਰਨਾਮੇ ਚੇਤੇ ਆਏ, ਮੌਲਵੀਆਂ ਦੀਆਂ ਹਰਕਤਾਂ ਚੇਤੇ ਆਈਆਂ। ਇਹ ਤਾਂ ਬਿਲਕੁਲ ਉਸੇ ਤਰ੍ਹਾਂ ਨੇ ਬਥੇਰੇ ਗੁਰਦੁਆਰਿਆਂ ਵਿਚ ਹੂਬਹੂ ਉਸੇ ਹੀ ਤਰ੍ਹਾਂ ਹੋ ਗਿਆ ਹੈ। ਆਪਣੇ ਨਾਲ ਚਲਦੇ ਹੋਏ ਸੇਵਾਦਾਰਾਂ ਨੂੰ ਵੇਖਕੇ ਮੈਂ ਐਸਾ ਮਹਿਸੂਸ ਕੀਤਾ ਕਿ ਕਈ ਦਫ਼ਾ ਜੋ ਬਹੁਤ ਨਜ਼ਦੀਕ ਦੇਖੇ ਜਾਂਦੇ ਨੇ, ਉਹ ਵਾਸਤਵ ਵਿਚ ਬਹੁਤ ਦੂਰ ਹੁੰਦੇ ਨੇ।

ਜੀਵਨ ਵਿਚ ਕਦੀ-ਕਦੀ ਬਹੁਤ ਵੱਡਾ ਪਸ਼ਚਾਤਾਪ, ਅਫ਼ਸੋਸ ਜੋ ਪੈਦਾ ਹੁੰਦਾ ਹੈ ਉਹ ਇਹ ਹੈ, ਕਿ ਮੈਂ ਪਿਤਾ ਜੀ ਨੂੰ ਸੁਖ ਨਹੀਂ ਦੇ ਸਕਿਆ। ਜਿਨ੍ਹਾਂ ਮੈਨੂੰ ਹਰ ਤਰ੍ਹਾਂ ਦਾ ਸੁਖ ਤੇ ਲਾਡ ਪਿਆਰ ਪੂਰੇ ਦਿਲੋ-ਜਾਨ ਨਾਲ ਦਿੱਤਾ ਅਤੇ ਦਿੰਦੇ ਰਹੇ। ਜਦ ਬਦਲੇ ਵਿਚ ਮੇਰਾ ਸੇਵਾ ਕਰਨ ਦਾ ਮੌਕਾ ਆਇਆ, ਉਹ ਨਾ ਰਹੇ। ਇਹ ਇਕ ਪਸ਼ਚਾਤਾਪ ਕਦੀ-ਕਦੀ ਦਿਲੋ-ਦਿਮਾਗ਼ ਤੇ ਬੋਝ ਬਣ ਜਾਂਦਾ ਹੈ।

ਇਸੇ ਤਰੀਕੇ ਨਾਲ ਮੈਂ ਪੂਰਨ ਤੌਰ ਤੇ ਮਾਂ ਦਾ ਕਰਜ਼ਾ ਵੀ ਨਹੀਂ ਉਤਾਰ ਸਕਿਆ। ਕਿਉਂਕਿ ਜਦ ਮੈਂ ਆਪਣੇ ਪੈਰਾਂ ਤੇ ਖੜਾ ਹੋ ਗਿਆ, ਗ੍ਰਹਿਸਤ ਜੀਵਨ ਠੀਕ ਚੱਲਣ ਲੱਗ ਪਿਆ। ਉਹ ਵੀ ਵਿਦਾਇਗੀ ਦੇ ਗਏ। ਇਸ ਤਰ੍ਹਾਂ ਮਨ ਤੇ ਕਦੀ-ਕਦੀ ਬਹੁਤ ਵੱਡਾ ਬੋਝ ਪੈ ਜਾਂਦਾ ਹੈ। ਭਾਵੇਂ ਕਿ ਮੈਂ ਉਨ੍ਹਾਂ ਦੇ ਨਮਿਤ ਇਕ ਛੋਟਾ ਸਮਾਗਮ ਹਰ ਸਾਲ ਨਵੰਬਰ ਦੇ ਮਹੀਨੇ ਵਿਚ ਕਥਾ ਕੀਰਤਨ, ਲੰਗਰ ਤੇ ਹੋਰ ਅਨੇਕਾਂ ਧਾਰਮਿਕ ਸਾਧਨਾਂ ਰਾਹੀਂ ਕਰਦਾ ਹਾਂ ਅਤੇ ਉਨ੍ਹਾਂ ਦਾ ਕਰਜ਼ਾ ਉਤਾਰਨ ਦਾ ਯਤਨ ਕਰਦਾ ਹਾਂ। ਲੇਕਿਨ ਫਿਰ ਵੀ ਮਾਂ-ਬਾਪ ਵਾਕ਼ਈ ਮਹਾਨ ਹੁੰਦੇ ਨੇ। ਇਸ ਗੱਲ ਦਾ ਬੋਧ ਹਰ ਪ੍ਰਾਣੀ ਨੂੰ ਉਸ ਵਕਤ ਹੁੰਦਾ ਹੈ ਜਦ ਉਹ ਨਹੀਂ ਰਹਿੰਦੇ। ਜੀਵਨ ਵਿਚ ਗੁਰਬਾਣੀ ਵਿਚਾਰ ਤੇ ਕਥਾ ਕਰਦਿਆਂ, ਸੰਗਤਾਂ ਨੇ ਪ੍ਰੇਰਤ ਕੀਤਾ ਕਿ ਇਹ ਵਿਚਾਰ ਲਿਖਤ ਰੂਪ ਵਿਚ ਵੀ ਹੋਣੇ ਚਾਹੀਦੇ ਨੇ। ਅੰਦਾਜ਼ੇ ਦੇ ਮੁਤਾਬਿਕ ਇਸ ਵਕਤ ਤਕ ਕੋਈ 14 ਕਿਤਾਬਾਂ ਮੈਂ ਪਾਠਕਾਂ ਨੂੰ ਭੇਟ ਕਰ ਚੁੱਕਾ ਹਾਂ ਅਤੇ ਸੰਗਤਾਂ ਦੀ ਮੰਗ ਹੋਣ ਕਰਕੇ ਮੈਂ ਇਨ੍ਹਾਂ ਦਾ ਹਿੰਦੀ ਅਨੁਵਾਦ ਵੀ ਕਰਵਾ ਰਿਹਾ ਹਾਂ। ਹੋਰ ਵੀ ਉੱਦਮ ਜੋ ਸਤਿਗੁਰੂ ਜੀ ਕਰਵਾਉਣਗੇ ਸੰਗਤਾਂ ਦੀ ਭੇਟ ਕਰਦਾ ਰਹਾਂਗਾ। ਅੱਜ ਤਕ ਮੈਂ ਜੋ ਧਰਮ ਪ੍ਰਚਾਰ ਸੰਬੰਧੀ ਸੋਚਿਆ ਹੈ ਇਸ ਦਾ ਪ੍ਰਬੰਧਕੀ ਢਾਂਚਾ ਠੀਕ ਨਹੀਂ ਹੈ । ਭਾਵੇਂ ਮੈਂ ਇਸ ਨੂੰ ਇਕ ਕਿਤਾਬ ਦੀ ਸ਼ਕਲ ਵਿਚ ਦੇਸ਼-ਵਿਦੇਸ਼ ਦੇ ਗੁਰਦੁਆਰਿਆਂ ਦਾ ਪ੍ਰਬੰਧਕੀ ਢਾਂਚਾ ਤੇ ਪ੍ਰਚਾਰਕ ਸ਼੍ਰੇਣੀ ਦੇ ਰਾਹੀਂ ਸੰਗਤਾਂ ਸਾਹਮਣੇ ਲਿਖਤੀ ਰੂਪ ਵਿਚ ਪੇਸ਼ ਕਰ ਚੁੱਕਿਆ ਹਾਂ। ਮੇਰੇ ਜੀਵਨ ਕਾਲ ਵਿਚ ਇਹ ਢਾਂਚਾ ਠੀਕ ਹੋ ਸਕੇਗਾ, ਇਸ ਤਰ੍ਹਾਂ ਦੀ ਉਮੀਦ ਮੈਨੂੰ ਕੋਈ ਦਿਖਾਈ ਵੀ ਨਹੀਂ ਦੇਂਦੀ। ਕਿਉਂਕਿ ਸਾਡੇ ਸਾਰੇ ਧਾਰਮਿਕ ਕੇਂਦਰਾਂ ਤੇ ਕੋਰੇ ਰਾਜਨੀਤਕ ਛਾਏ ਹੋਏ ਨੇ, ਜੋ ਇਨ੍ਹਾਂ ਧਾਰਮਿਕ ਤੌਰ ਤਰੀਕਿਆਂ ਦੀ ਵਰਤੋਂ ਕਰਕੇ ਰਾਜਨੀਤਕ ਲਾਭ ਉਠਾਉਂਦੇ ਨੇ। ਐਮ ਪੀ (M.P), ਐਮ.

ਐਲ. ਏ. (MLA) ਮਨਿਸਟਰ ਬਣਦੇ ਨੇ ਅਤੇ ਹੋਰ ਰਾਜਨੀਤੀ ਦੇ ਦਾਉ-ਪੇਚ ਲੜਾ ਕੇ ਆਪਣੇ ਸੁਆਰਥ ਅਤੇ ਅਹੰ ਦੀ ਪੂਰਤੀ ਕਰਦੇ ਰਹਿੰਦੇ ਨੇ। ਇਸੇ ਹੀ ਸੁਆਰਥੀ ਅਤੇ ਅਹੰਕਾਰੀ ਪ੍ਰਬੰਧਕੀ ਢਾਂਚੇ ਹੇਠ ਰਾਗੀ ਤੇ ਪ੍ਰਚਾਰਕ ਕੰਮ ਕਰ ਰਹੇ ਨੇ। ਅਣਖੀਲੇ ਪ੍ਰਚਾਰਕ, ਸਿਆਣੇ ਰਾਗੀ ਅਤੇ ਪਰਚਾਰਕ, ਗੁਣੀ ਜਨਾਂ ਦਾ ਆਉਣਾ-ਜਾਣਾ ਬੰਦ ਹੁੰਦਾ ਜਾ ਰਿਹਾ ਹੈ। ਲੋੜਵੰਦ, ਮਜਬੂਰ ਹੋ ਕੇ ਕੁਝ ਹੋਰ ਕਿੱਤਾ (ਕੰਮ) ਨਾ ਕਰ ਸਕੇ ਜਾਂ ਨਾ ਮਿਲਿਆ ਉਹ ਇਸ ਲਾਈਨ ਵਿਚ ਆਉਂਦੇ ਗਏ ਅਤੇ ਇਨ੍ਹਾਂ ਦੀ ਪੋਜ਼ੀਸ਼ਨ ਚੌਥੇ ਦਰਜੇ ਦੇ ਮੁਲਾਜ਼ਿਮ ਦੀ ਰਹਿ ਗਈ। ਜੀ ਹਜ਼ੂਰੀਏ ਬਣ ਕੇ ਰਹਿ ਗਏ। ਇਨ੍ਹਾਂ ਤੋਂ ਕੋਈ ਧਾਰਮਿਕ ਸੇਧ ਸੰਗਤ ਨੂੰ ਅਤੇ ਜਗਤ ਨੂੰ ਮਿਲ ਸਕੇ, ਉਮੀਦ ਨਹੀਂ ਲਗਦੀ। ਜਿਹੜੇ ਡੇਰੇਦਾਰ ਸੰਤ ਨੇ, ਕੋਈ ਇਕ-ਦੋ ਨੂੰ ਛੱਡ ਕੇ ਫੋਕੇ ਗੁਰੂ ਡੰਮ ਦੇ ਪਰਚਾਰ ਵਿਚ ਜੁੱਟੇ ਹੋਏ ਨੇ। ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਤਾਂ ਕੇਵਲ ਦਿਖਾਵਾ ਹੀ ਹੈ। ਉਹ ਆਪਣਾ ਹੀ ਪ੍ਰਕਾਸ਼ ਉਜਾਗਰ ਕਰਦੇ ਨੇ। ਭੋਲੀਆਂ ਸੰਗਤਾਂ ਉਨ੍ਹਾਂ ਦੀਆਂ ਹੀ ਪਰਕਰਮਾਂ ਕਰਦੀਆਂ ਰਹਿੰਦੀਆਂ ਨੇ। ਇਸ ਤਰ੍ਹਾਂ ਧੰਨ ਗੁਰੂ ਨਾਨਕ ਦੇਵ ਜੀ ਦੀ ਅਗੰਮੀ ਵਿਚਾਰਧਾਰਾ ਦਾ ਪਰਚਾਰ, ਮੈਂ ਦੇਖਦਾ ਹਾਂ, ਰੁਕਿਆ ਹੋਇਆ ਹੈ। ਇਹ ਤੇ ਸੰਪੰਨ ਅਤੇ ਜੋ ਮਨੁੱਖ ਵੇਹਲੇ ਹੋ ਚੁਕੇ ਨੇ ਅਤੇ ਰਿਟਾਇਰ ਹੋ ਚੁਕੇ ਨੇ, ਅਗਰ ਇਸ ਤਰ੍ਹਾਂ ਦੇ ਮਨੁੱਖ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਚਲਾਉਂਦੇ ਤੇ ਫਿਰ ਕੁਝ ਅਣਖੀਲੇ, ਪੜ੍ਹੇ-ਲਿਖੇ, ਅਤੇ ਅਨੁਭਵੀ ਲੋਕ ਪਰਚਾਰਕ ਤੇ ਕੀਰਤਨੀਏ ਬਣਦੇ ਤਾਂ ਸ਼ਾਇਦ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਇਸ ਵਿਚਾਰਧਾਰਾ ਨੂੰ ਅੱਜ ਸਾਰੇ ਸੰਸਾਰ ਵਿਚ ਲੈ ਜਾਣ ਵਿਚ ਸਫਲ ਹੁੰਦੇ ਪਰ ਅਸੀਂ ਤਾਂ ਨਿੱਕੇ ਜਿਹੇ ਪੰਜਾਬ ਵਿਚ ਵੀ ਸਫ਼ਲ ਨਹੀਂ ਹੋ ਸਕੇ। ਇਨ੍ਹਾਂ ਕੋਰੇ ਰਾਜਨੀਤਕ ਲੋਕਾਂ ਕਰਕੇ, ਜੋ ਛੇ-ਛੇ ਮਹੀਨੇ ਤਕ ਗੁਰਦੁਆਰੇ ਆਉਣਗੇ ਵੀ ਨਹੀਂ। ਆਮ ਖਾਸ ਸਮਾਗਮਾਂ ਤੇ ਵੀ ਉਹ ਦਰਸ਼ਨ ਦੇਣ ਲਈ ਆਉਂਦੇ ਹਨ। ਦਰਸ਼ਨ ਕਰਨ ਵਾਸਤੇ ਨਹੀਂ। ਇਨ੍ਹਾਂ ਤੋਂ ਕੋਈ ਧਰਮ ਪਰਚਾਰ ਹੋ ਸਕੇਗਾ, ਐਸੀ ਕੋਈ ਉਮੀਦ ਨਹੀਂ ਹੈ। ਵਿਦੇਸ਼ਾਂ ਦਾ ਮਾਹੌਲ ਤੇ ਦੇਸ਼ ਨਾਲੋਂ ਜ਼ਿਆਦਾ ਮਾਯੂਸਕੁਨ ਹੈ, ਅਤੇ ਖ਼ਤਰਨਾਕ ਹੈ। ਭਾਵੇਂ ਮੈਂ ਇਸ ਸਬੰਧੀ ਖ਼ਿਆਲ ਲਿਖਤੀ ਰੂਪ ਵਿਚ ਕਿਤਾਬ ਦੀ ਸ਼ਕਲ ਵਿਚ ਸੰਗਤਾਂ ਨੂੰ ਭੇਟ ਕਰ ਚੁੱਕਿਆ ਹਾਂ ਪਰ ਆਪਣਾ ਅਨੁਭਵ ਵੀ ਮੈਂ ਇਸ ਕਿਤਾਬ ਵਿਚ ਲਿਖਣਾ ਮੁਨਾਸਬ ਸਮਝਿਆ ਹੈ। ਸ਼ਾਇਦ ਕੋਈ ਉਮੀਦ ਦੀ ਕਿਰਣ ਉਜਾਗਰ ਹੋਵੇ ਅਤੇ ਜੋ ਸੁਝਾਉ ਦਾਸ ਨੇ ਉਸ ਕਿਤਾਬ ਵਿਚ ਦਰਜ ਕੀਤੇ ਨੇ ਸ਼ਾਇਦ ਉਨ੍ਹਾਂ ਦੇ ਰਾਹੀਂ ਸਿੱਖ ਜਗਤ ਦੇ ਪ੍ਰਚਾਰ ਦੀ ਕੁਝ ਰੂਪ-ਰੇਖਾ ਬਣ ਸਕੇ, ਅਜੇ ਤੇ ਮੈਂ ਬਹੁਤ ਹੀ ਮਾਯੂਸ ਹਾਂ।

ਮੁਸਲਮਾਨ ਮੌਲਵੀਆਂ ਤੇ ਮੁਸਲਮਾਨ ਬਾਦਸ਼ਾਹਾਂ ਤੇ ਹੁਕਮਰਾਨਾ ਦੇ ਰਾਹੀਂ ਇਸਲਾਮ ਬਹੁਤ ਦੂਰ-ਦੁਰਾਡੇ ਦੇਸ਼ਾਂ ਤਕ ਪਹੁੰਚਿਆ। ਮੁਸਲਮਾਨ ਵਪਾਰੀ ਜਿਥੇ-ਜਿਥੇ ਵੀ ਗਿਆ, ਇਸਲਾਮ ਨੂੰ ਨਾਲ ਲੈ ਕੇ ਗਿਆ ਅਤੇ ਵਧਾਇਆ। ਈਸਾਈ ਵੀ ਜਿਥੇ-ਜਿਥੇ ਗਏ, ਈਸਾਈ ਧਰਮ ਦਾ ਵਾਧਾ ਹੋਇਆ। ਬੋਧ ਭਿਕਸ਼ੂਆਂ ਦੇ ਰਾਹੀਂ ਮਹਾਤਮਾ ਬੁੱਧ

ਏਸ਼ੀਆ ਦੇ ਚਾਨਣ ਬਣੇ। ਏਸ਼ੀਆ ਵਿਚ ਸਭ ਤੋਂ ਵੱਡਾ ਧਰਮ, ਬੋਧ ਧਰਮ ਬਣ ਗਿਆ। ਦੇਖਾ-ਦੇਖੀ, ਸਨਾਤਨ ਮੱਤ ਦੇ ਸਾਧੂਆਂ ਰਾਹੀਂ ਵੀ ਗੀਤਾ ਅਤੇ ਉਪਨਿਸ਼ਦਾਂ ਦਾ ਗਿਆਨ ਸੰਸਾਰ ਵਿਚ ਦਿਨੋ-ਦਿਨ ਵਧ ਰਿਹਾ ਹੈ। ਭਾਵੇਂ ਹੌਲੀ-ਹੌਲੀ ਵਧ ਰਿਹਾ ਹੈ ਪਰ ਵਧ ਰਿਹਾ ਹੈ। ਸਿੱਖ ਜਿੱਥੇ-ਜਿੱਥੇ ਵੀ ਗਿਆ, ਜਿਥੇ-ਜਿਥੇ ਵੀ ਪਹੁੰਚਿਆ, ਸਭ ਤੋਂ ਪਹਿਲੋਂ ਉਸ ਨੇ ਸਿੱਖੀ ਨੂੰ ਤਲਾਂਜਲੀ ਦਿੱਤੀ, ਸਿੱਖੀ ਨੂੰ ਛੱਡਿਆ। ਇਸ ਕਾਰਨ ਸਿੱਖੀ ਦਾ ਵਾਧਾ ਤਾਂ ਕੀ ਹੋਣਾ ਸੀ ਬਲਕਿ ਘਾਟਾ ਹੀ ਹੋਇਆ। ਉਸ ਦਾ ਮੁਖ ਕਾਰਨ, ਇਕ ਪ੍ਰਬੰਧਕੀ ਤੇ ਸੁਆਰਥੀ ਢਾਂਚਾ ਅਤੇ ਰਾਜਨੀਤਕ ਤੇ ਅਹੰਕਾਰੀਆਂ ਦੇ ਅਧੀਨ ਕੰਮ ਕਰਨ ਵਾਲੇ ਪਰਚਾਰਕ ਤੇ ਕੀਰਤਨੀਏ ਬੇ-ਅਣਖੇ ਹੋ ਗਏ। ਕਮਜ਼ੋਰ ਤੇ ਲਾਗਰ (ਦੁਰਬਲ) ਹੋ ਗਏ। ਚੌਥੇ ਦਰਜੇ ਦੇ ਮੁਲਾਜ਼ਮ ਬਣਕੇ ਰਹਿ ਗਏ। ਇਸ ਕਰਕੇ ਪਰਚਾਰ ਨਹੀਂ ਹੋ ਰਿਹਾ। ਇਹ ਇਕ ਬੜੀ ਪ੍ਰਬਲ ਲਾਲਸਾ ਮਨ ਦੇ ਵਿਚ ਰਹਿੰਦੀ ਹੈ। ਸਤਿਗੁਰੂ ਜੀ ਸ਼ਾਇਦ ਆਪਣੀ ਕਲਾ ਵਰਤਾ ਕੇ ਕੋਈ ਸੁਧਾਰ ਦੀ ਲਹਿਰ ਨੂੰ ਉਜਾਗਰ ਕਰਨਗੇ।

ਮੈਂ ਉਮਰ ਦੇ 68 ਸਾਲ ਭੋਗ ਚੁੱਕਿਆ ਹਾਂ ਅਤੇ ਹੁਣ ਕੋਈ ਚਾਰ ਪੰਜ ਸਾਲਾਂ ਤੋਂ ਪ੍ਰਭੂ ਦੀ ਪਿਆਸ, ਤੜਪ ਸਿਖ਼ਰਾਂ ਤੇ ਉਜਾਗਰ ਹੋਈ ਹੈ। ਕਥਾ ਵਿਚੋਂ ਰੁਚੀ ਘਟਕੇ ਭਜਨ ਵਿਚ ਰੁਚੀ ਵੱਧ ਰਹੀ ਹੈ। ਕੁਝ ਮਜਬੂਰੀਆਂ, ਲੋੜਾਂ ਤੇ ਉਮੰਗਾਂ ਮੇਰੇ ਕੋਲੋਂ ਕਥਾ ਕਰਾਈ ਜਾਂਦੀਆਂ ਹਨ। ਮੈਂ ਅੰਦਰੋਂ ਅਰਦਾਸ ਕਰਕੇ ਕਥਾ ਕਰਨ ਲਈ ਬੈਠਦਾ ਹਾਂ ਕਿ ਹੇ ਗੁਰੂ ! ਮੇਰੀ ਇਸ ਕਥਾ ਨੂੰ ਮੇਰੀ ਬੰਦਗੀ ਬਣਾਈਂ। ਮੇਰਾ ਆਪਣਾ ਮਨ ਵੀ ਜੋੜੀਂ ਅਤੇ ਸੰਗਤਾਂ ਦਾ ਮਨ ਵੀ ਜੋੜੀਂ। ਜਿਸ ਦਿਨ ਮਨ ਕਥਾ ਵਿਚ ਟਿਕ ਜਾਂਦਾ ਹੈ ਕੁਝ ਅਨੰਦ ਮਿਲ ਜਾਂਦਾ ਹੈ। ਜਿਸ ਦਿਨ ਮਨ ਨਹੀਂ ਜੁੜਦਾ ਭਾਵੇਂ ਕਿਤਨਾ ਵੀ ਫ਼ਲਸਫ਼ਾ ਘੋਟਿਆ ਹੋਵੇ ਅਤੇ ਸੰਗਤਾਂ ਨੂੰ ਅਨੰਦ ਆਇਆ ਹੋਵੇ ਪਰ ਮੇਰਾ ਹਿਰਦਾ ਕੋਰਾ ਰਹਿ ਜਾਂਦਾ ਹੈ। ਪਿਆਸ ਤੇ ਰੋਜ਼-ਰੋਜ਼ ਵਧਦੀ ਜਾ ਰਹੀ ਹੈ। ਪਤਾ ਨਹੀਂ ਇਹ ਉਠੀ ਹੋਈ ਲਹਿਰ ਮਿਲਣ ਦੇ ਤੱਟ ਤਕ ਪਹੁੰਚ ਸਕੇਗੀ ਕਿ ਨਹੀਂ ? ਪਤਾ ਨਹੀਂ, ਇਹ ਜੀਵਨਧਾਰਾ ਸ਼ਹੁ-ਸਾਗਰ ਤਕ ਪਹੁੰਚ ਸਕੇਗੀ ਕਿ ਨਹੀਂ ? ਪਤਾ ਨਹੀਂ, ਇਹ ਰਾਹੀ, ਇਹ ਪੰਥੀ, ਆਪਣੇ ਘਰ ਤਕ ਪਹੁੰਚ ਸਕੇਗਾ ਕਿ ਨਹੀਂ ? ਇਹ ਦੁਬਿਧਾ ਹਰ ਵਕਤ ਬਣੀ ਰਹਿੰਦੀ ਹੈ ਅਤੇ ਦਿਲੋ-ਦਿਮਾਗ਼ ਤੇ ਬੋਝ ਵੀ ਬਣਦੀ ਹੈ। ਜ਼ਿੰਦਗੀ ਚਲ ਰਹੀ ਤੇ ਹੈ ਪਰ ਮੰਜ਼ਿਲ ਅੱਜ ਵੀ ਉਤਨੀ ਦੂਰ ਹੈ ਜਿਤਨੀ ਕਈ ਸਾਲ ਪਹਿਲੇ ਦੂਰ ਸੀ। ਆਪਣੇ ਅੰਦਰੋਂ ਅਰਦਾਸ ਕਰਦਾ ਰਹਿੰਦਾ ਹਾਂ, ਹੇ ਦਾਤਾ! ਸੰਗਤਾਂ ਇਤਨਾ ਲਾਭ ਉਠਾਉਂਦੀਆਂ ਨੇ, ਮੇਰੀ ਝੋਲੀ ਵਿਚ ਵੀ ਆਪਣੇ ਰਸ ਦੀ ਕਣੀ ਰੋਜ਼ ਪਾ ਦਿਆ ਕਰ ਤਾਕਿ ਕਥਾ ਕਰਨਾ ਮੇਰੀ ਬੰਦਗੀ, ਤੇਰੀ ਇਬਾਦਤ ਹੋਵੇ, ਕੋਰਾ ਫ਼ਲਸਫ਼ਾ ਨਾ ਹੋਵੇ, ਕੋਰਾ ਧੰਧਾ ਨਾ ਹੋਵੇ। ਅਜੇ ਹਿਰਦੇ ਵਿਚ ਐਸੇ ਬਹੁਤ ਸਾਰੇ ਵਿਚਾਰ ਅਕਾਲ ਪੁਰਖ ਨੇ ਬਖਸ਼ਿਸ਼ ਕੀਤੇ ਹੋਏ ਨੇ, ਮੈਂ ਉਹਨਾਂ ਨੂੰ ਵੀ ਲਿਖਤੀ ਰੂਪ ਵਿਚ ਸੰਗਤਾਂ ਦੇ ਸਾਹਮਣੇ ਪੇਸ਼ ਕਰਦਾ ਰਹਾਂਗਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਸੰਜੋਗ ਬਣਾਇਆ ਹੈ। ਕੈਨੇਡਾ ਨਿਵਾਸੀ ਗਿਆਨੀ ਬਲਵਿੰਦਰ ਸਿੰਘ ਜੀ ਅੱਜ-ਕੱਲ੍ਹ

ਸਰੀ (Surrey) ਵੈਨਕੋਵਰ ਰਹਿੰਦੇ ਨੇ। ਇਹ ਪਹਿਲੇ ਲਾਲ ਕਿਲ੍ਹੇ ਦਿੱਲੀ ਵਿਚ, ਫੌਜ ਵਿਚ ਸਨ, ਬਜ਼ੁਰਗ ਨੇ, ਲਿਖਣ ਦੀ ਸਾਰੀ ਸੇਵਾ ਇਹਨਾਂ ਨੇ ਸੰਭਾਲ ਲਈ ਹੈ ਅਤੇ ਦਾਸ ਦੇ ਨਾਲ ਇਹ ਵਿਦੇਸ਼ਾਂ ਵਿਚ ਵਿਚਰਕੇ ਕਿਤਾਬਾਂ ਲਿਖਣ ਦੀ ਸੇਵਾ ਕਰੀ ਜਾਂਦੇ ਹਨ। ਸ਼ਾਇਦ ਇਸ ਤਰੀਕੇ ਨਾਲ ਮੈਂ ਕੁਝ ਹੋਰ ਪੁਸਤਕਾਂ ਸੰਗਤਾਂ ਦੀ ਭੇਟ ਕਰ ਸਕਾਂ। ਕਿਉਂਕਿ ਦੋ ਟਾਈਮ ਕਥਾ ਕਰਨ ਤੋਂ ਬਾਅਦ, ਨਿਤਨੇਮ ਕਰਨ ਤੋਂ ਬਾਅਦ ਲਿਖਣ ਦੀ ਰੁਚੀ ਨਹੀਂ ਬਣਦੀ, ਥਕੇਵਾਂ ਹੋ ਜਾਂਦਾ ਹੈ। ਸੋ ਇਹ ਲਿਖਣ ਦਾ ਕੰਮ, ਮੈਂ ਬੋਲਦਾ ਹਾਂ ਤੇ ਉਹ ਲਿਖਦੇ ਹਨ, ਇਸ ਤਰ੍ਹਾਂ ਮੇਰਾ ਅੱਧਾ ਕੰਮ ਵੰਡ ਲਿਆ ਹੈ। ਸਤਿਗੁਰੂ ਜੀ ਨੇ ਐਸਾ ਸੰਜੋਗ ਬਣਾਇਆ ਹੈ। ਇਸ ਸੰਜੋਗ ਦਾ ਸਦਕਾ ਮੈਂ ਸੰਗਤਾਂ ਦੀ ਝੋਲੀ ਵਿਚ ਕੁਝ ਹੋਰ ਕਿਤਾਬਾਂ ਭੇਟ ਕਰ ਸਕਾਂਗਾ।

ਜ਼ਿੰਦਗੀ ਦੇ ਰਾਹ ਵਿਚ ਕੁਝ ਐਸੇ ਸਿੱਧ ਪੁਰਸ਼ ਵੀ ਮਿਲੇ ਸਨ, ਜਿਨ੍ਹਾਂ ਕੋਲ ਕੇਵਲ ਸਿੱਧੀਆਂ ਹੀ ਸਨ, ਆਤਮਿਕ ਅਨੰਦ ਨਹੀਂ ਸੀ ਅਤੇ ਉਨ੍ਹਾਂ ਦੀ ਜੀਵਨ-ਸ਼ੈਲੀ ਨੂੰ ਦੇਖ ਕੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੀਆਂ ਸ੍ਰੀ ਰਾਗ ਦੀਆਂ ਇਹ ਪੰਗਤੀਆਂ ਅਕਸਰ ਚੇਤੇ ਆ ਜਾਂਦੀਆਂ ਸਨ :-

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
sidh hovaa sidh laaee ridh aakhaa aao.
*If I were to become a Siddha,*
*and work miracles, summon wealth*



*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥* (ਅੰਗ ੧੪)
gupat paragatt hoe baisaa lok raakhai bhaao.
*and become invisible and visible at will,*
*so that people would hold me in awe*

ਇਸ ਤਰ੍ਹਾਂ ਦੇ ਇਹ ਸਿੱਧ ਮੈਨੂੰ ਸਨਾਤਨੀਆਂ ਦੇ ਵਿਚੋਂ, ਹਿੰਦੂ ਜਗਤ ਦੇ ਵਿਚੋਂ, ਇਕ ਅੰਦਾਜ਼ੇ ਦੇ ਮੁਤਾਬਿਕ ਤਿੰਨ ਪੁਰਸ਼ ਮਿਲੇ। ਇਨ੍ਹਾਂ ਵਿਚੋਂ ਇਕ ਦੋ ਕੁਝ ਅਰਸਾ ਨਾਲ ਰਹੇ। ਸਿੱਧੀਆਂ ਦੇ ਆਸਰੇ 'ਤੇ ਗੁਰੂ ਡੰਮ ਦਾ ਪਰਚਾਰ ਜਦ ਮੈਂ ਦੇਖਿਆ ਤਾਂ ਮੈਂ ਕਿਨਾਰਾ-ਕਸ਼ੀ ਕਰ ਲਈ ਅਤੇ ਉਹ ਆਪ ਵੀ ਇਕ ਪਾਸੇ ਹੋ ਗਏ। ਜੀਵਨ ਦੇ ਇਸ ਦੌਰ ਵਿਚ ਇਕ ਅੰਦਾਜ਼ੇ ਦੇ ਮੁਤਾਬਿਕ 1980 ਵਿਚ ਮੈਨੂੰ ਲੁਧਿਆਣੇ ਇਕ ਐਸਾ ਪ੍ਰਤਿਭਾਸ਼ਾਲੀ ਬਜ਼ੁਰਗ ਮਿਲਿਆ ਜੋ ਕਹਿਣ ਲੱਗਾ ਕਿ ਗਿਆਨੀ ਜੀ ਮੈਂ ਤੁਹਾਨੂੰ ਕੁਝ ਜ਼ਰੂਰੀ ਗੱਲਾਂ ਕਹਿਣ ਲਈ ਆਇਆ ਹਾਂ। ਕਮਰੇ ਵਿਚੋਂ ਤੁਸੀਂ ਬਾਕੀਆਂ ਨੂੰ ਕੱਢ ਦਿਉ। ਇਕੱਲਿਆਂ ਹੀ ਮੈਂ ਤੁਹਾਡੇ ਨਾਲ ਗੱਲ ਕਰਨੀ ਹੈ। ਲੇਕਿਨ ਫਿਰ ਵੀ ਮੈਂ ਆਪਣੇ ਕੋਲ ਭਾਈ ਸਾਹਿਬ ਜੈ ਸਿੰਘ ਦਰਵੇਸ਼ ਜੀ ਨੂੰ ਜੋ ਰਾਗੀ ਸਨ, ਮੇਰੇ ਨਾਲ ਚਲਦੇ ਸਨ, ਕਮਰੇ ਵਿਚ ਬੈਠੇ ਰਹਿਣ ਵਾਸਤੇ ਉਹ ਵੀ ਰਾਜ਼ੀ ਹੋ ਗਏ। ਉਨ੍ਹਾਂ ਬਜ਼ੁਰਗਾਂ ਦੇ ਕਹਿਣੇ ਤੇ, ਕਮਰੇ ਦਾ ਦਰਵਾਜ਼ਾ ਮੈਂ

ਬੰਦ ਕਰ ਲਿਆ। ਉਹ ਮੈਨੂੰ ਕਹਿਣ ਲੱਗੇ ਸ੍ਰੀ ਦਰਬਾਰ ਸਾਹਿਬ ਦਾ ਸਾਰਾ ਤੋਸ਼ਾਖਾਨਾ, ਦਿੱਲੀ ਪਹੁੰਚਾ ਦਿਉ। ਮੈਂ ਕਿਹਾ ਇਹ ਮੈਂ ਕਿਸ ਤਰ੍ਹਾਂ ਕਰ ਸਕਦਾ ਹਾਂ। ਮੈਂ ਉਨ੍ਹਾਂ ਦਿਨਾਂ ਵਿਚ ਧਰਮ ਪ੍ਰਚਾਰ ਕਮੇਟੀ ਦਾ ਮੈਂਬਰ ਜ਼ਰੂਰ ਸੀ ਅਤੇ ਕੁਝ ਮਹੀਨੇ ਤਕ ਰਿਹਾ। ਕਹਿਣ ਲੱਗੇ ਇਹ ਤੋਸ਼ਾਖਾਨਾ ਨਸ਼ਟ ਹੋ ਜਾਏਗਾ। (Reference Library) ਰੈਫਰੈਂਸ ਲਾਇਬ੍ਰੇਰੀ ਦਾ ਬਹੁਤ ਸਾਰਾ ਸਾਹਿੱਤ-ਗ੍ਰੰਥ, ਚੁੱਕ ਕੇ ਜਾਂ ਅਨੰਦਪੁਰ ਸਾਹਿਬ ਪਹੁੰਚਾ ਦਿਉ ਜਾਂ ਦਿੱਲੀ ਪਹੁੰਚਾ ਦਿਉ। ਮੈਂ ਉਨ੍ਹਾਂ ਨੂੰ ਕਿਹਾ, ਮੇਰੀ ਸਮਰੱਥਾ ਤੋਂ ਇਹ ਪਰ੍ਹੇ ਦੀ ਗੱਲ ਹੈ। ਪਰ ਹਾਂ, ਮੈਂ ਆਪਣੇ ਨਿਕਟਵਰਤੀ ਬਜ਼ੁਰਗ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਸਾਬਕਾ ਹੈਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਉਨ੍ਹਾਂ ਦੇ ਕੰਨਾਂ ਤਕ ਇਹ ਖ਼ਬਰ ਪਾ ਦਿੰਦਾ ਹਾਂ। ਕੁਝ ਹੋਰ ਗੱਲਾਂ ਵੀ ਉਸਨੇ ਕਹੀਆਂ ਅਤੇ ਤਕਰੀਬਨ-ਤਕਰੀਬਨ ਉਹ ਸਾਰੀਆਂ ਘਟਨਾਵਾਂ ਘਟ ਗਈਆਂ। ਜੋ ਉਸ ਨੇ ਸੰਨ 80 ਵਿਚ ਮੈਨੂੰ ਦੱਸਿਆ। ਖ਼ੂਨ ਦੀਆਂ ਨਦੀਆਂ ਵਗ ਰਹੀਆਂ ਨੇ ਸ੍ਰੀ ਦਰਬਾਰ ਸਾਹਿਬ। ਕੁਝ ਦਿਨਾਂ ਲਈ ਇਹ ਕੌਮ ਦੇ ਕਬਜ਼ੇ ਵਿਚ ਵੀ ਨਹੀਂ ਰਹੇਗਾ। ਭਾਵੇਂ ਉਨ੍ਹਾਂ ਦਿਨਾਂ ਵਿਚ ਕੁਝ ਇਸ ਤਰ੍ਹਾਂ ਦਾ ਦਿਖਾਈ ਨਹੀਂ ਦੇ ਰਿਹਾ ਸੀ, ਅਮਨ ਸ਼ਾਂਤੀ ਸੀ। ਪਰ ਦੇਖਦਿਆਂ-ਦੇਖਦਿਆਂ ਉਹ ਸਭ ਕੁਝ ਵਾਪਰ ਗਿਆ ਜੋ ਉਸ ਨੇ ਮੈਨੂੰ ਦੱਸਿਆ ਸੀ ਅਤੇ ਮੈਨੂੰ ਕਹਿਣ ਲੱਗਾ ਤੁਸੀਂ ਖ਼ੁਦ ਵੀ ਇਸ ਦੀ ਲਪੇਟ ਵਿਚ ਆਉਗੇ ਤੇ ਕਾਫ਼ੀ ਸਮੇਂ ਤਕ ਦੁੱਖ ਭੋਗੋਗੇ।

ਵਾਕਈ 84 ਤੋਂ ਲੈ ਕੇ 1991 ਤਕ ਮੇਰੇ 'ਤੇ ਤਰ੍ਹਾਂ-ਤਰ੍ਹਾਂ ਦੇ ਮੁਕੱਦਮਿਆਂ ਦੀ ਭਰਮਾਰ ਰਹੀ। ਜਦ ਮੈਂ ਪੇਸ਼ੀ ਭੁਗਤਣ ਜਾਂਦਾ ਸੀ ਤਾਂ ਉਸ ਬਜ਼ੁਰਗ ਬਾਬੇ ਦੇ ਬੋਲ ਮੈਨੂੰ ਚੇਤੇ ਆਉਂਦੇ ਸਨ। ਲੁਧਿਆਣੇ ਕਲਗ਼ੀਧਰ ਸਿੰਘ ਸਭਾ ਗੁਰਦੁਆਰੇ ਵਿਚ ਮੇਰੇ ਕਮਰੇ ਵਿਚ ਇਹ ਸਭ ਕੁਝ ਉਸ ਨੇ ਮੈਨੂੰ ਦੱਸਿਆ। ਮੈਂ ਕਥਾ ਦੇ ਸੰਬੰਧ ਵਿਚ ਕਲਗ਼ੀਧਰ ਸਿੰਘ ਸਭਾ ਰੁਕਿਆ ਹੋਇਆ ਸੀ। ਜਦ ਉਸ ਨੇ ਮੈਨੂੰ ਸਭ ਕੁਝ ਦੱਸਿਆ, ਚਲਾ ਗਿਆ। ਥੋੜ੍ਹੀ ਦੇਰ ਬਾਅਦ ਮੈਨੂੰ ਖਿਆਲ ਆਇਆ, ਮੈਂ ਕੁਝ ਹੋਰ ਉਸ ਕੋਲੋਂ ਜਾਣਾਂ ਅਤੇ ਪੁੱਛਾਂ। ਫਿਰ ਮੈਂ ਲੱਭਦਾ ਰਿਹਾ, ਅੱਜ ਤਕ ਤੇ ਉਹ ਕਿਧਰੇ ਵੀ ਮੈਨੂੰ ਨਹੀਂ ਮਿਲਿਆ। ਜੋ ਕੁਝ ਉਸਨੇ ਦਸਿਆ 90 ਫੀਸਦੀ ਹੋ ਗਿਆ। ਲੇਕਿਨ ਜੋ ਕੁਝ ਉਸਨੇ ਇਸ ਤੋਂ ਵੀ ਭਿਅੰਕਰ ਦੱਸਿਆ, ਉਹ ਨਹੀਂ ਹੋਇਆ। ਗੁਰੂ ਕਰੇ ਨਾ ਹੀ ਹੋਵੇ।

ਇਕ ਬਜ਼ੁਰਗ ਬਾਬਾ, ਮੈਨੂੰ ਠੱਠੇ-ਟਿੱਬੇ ਸੰਤ ਕਰਤਾਰ ਸਿੰਘ ਜੀ ਦਾ ਸਥਾਨ, ਉਥੇ ਹੀ ਉਹ ਰਹਿੰਦੇ ਸਨ। ਜ਼ਿਲ੍ਹਾ ਕਪੂਰਥਲਾ ਵਿਚ ਸੁਲਤਾਨਪੁਰ ਸਾਹਿਬ ਦੇ ਨਿਕਟ ਅਤੇ ਗੋਇੰਦਵਾਲ ਸਾਹਿਬ ਦੇ ਵੀ ਨੇੜੇ। ਕਪੂਰਥਲਾ-ਸੁਲਤਾਨਪੁਰ ਰੋਡ ਦੇ ਉੱਪਰ ਹੀ ਇਹ ਪਿੰਡ ਹੈ। ਇਹ ਅਸਥਾਨ ਹੈ ਠੱਠਾ-ਟਿੱਬਾ ਅਤੇ ਨਾਲ ਹੀ ਇਕ ਪਿੰਡ ਹੈ ਸੂਜੋ ਕਾਲੀਆ। ਮਈ ਦੇ ਮਹੀਨੇ ਵਿਚ ਸੰਤ ਕਰਤਾਰ ਸਿੰਘ ਜੀ ਏਥੇ ਸਲਾਨਾ ਸਮਾਗਮ ਰੱਖਦੇ ਸਨ। ਮੈਂ ਤਿੰਨ ਦਿਨ ਲਈ ਉਨ੍ਹਾਂ ਦੇ ਹੁਕਮ ਕਰਨ ਤੇ ਓਥੇ ਹਾਜ਼ਰੀ ਭਰਨ ਜਾਂਦਾ ਸੀ। ਸੰਤ ਕਰਤਾਰ ਸਿੰਘ ਜੀ ਸਾਦਗੀ ਦੇ ਮੁਜੱਸਮੇ, ਨਿਰਮਾਣਤਾ ਦੇ ਪੁੰਜ ਕਈ ਅਸਥਾਨਾਂ ਦੀ

ਆਪ ਨੇ ਸੇਵਾ ਕੀਤੀ। ਗੋਇੰਦਵਾਲ ਸਾਹਿਬ, ਬਾਬੇ ਦੀ ਬੇਰ ਸੁਲਤਾਨਪੁਰ, ਪਟਨਾ ਸਾਹਿਬ, ਗੁਰਦੁਆਰਾ ਹੱਟ ਸਾਹਿਬ, ਬੇਬੇ ਨਾਨਕੀ ਦਾ ਅਸਥਾਨ। ਬੇਅੰਤ ਗੁਰਦੁਆਰੇ ਆਪ ਨੇ ਬਣਵਾਏ, ਲੇਕਿਨ ਆਮ ਬਾਬਿਆਂ ਦੀ ਤਰ੍ਹਾਂ ਉਨ੍ਹਾਂ ਨੇ ਕੋਈ ਆਪਣਾ ਡੇਰਾ ਨਹੀਂ ਬਣਾਇਆ। ਕਾਰ ਸੇਵਾ ਦੀ ਮਾਇਆ ਗੁਰਦੁਆਰਿਆਂ ਤੇ ਲਾਈ, ਆਪਣੇ ਕਿਸੇ ਡੇਰੇ ਤੇ ਨਹੀਂ। ਠੱਠਾ-ਟਿੱਬਾ ਵੀ ਅੱਜ ਸ਼੍ਰੋਮਣੀ ਕਮੇਟੀ ਦੇ ਮਾਤਹਿਤ ਹੈ। ਇਸ ਤਰ੍ਹਾਂ ਤਿਆਗ ਵੈਰਾਗ ਤੇ ਸਾਦਗੀ ਦੇ ਉਹ ਮੁਜੱਸਮੇ ਸਨ।

ਠੱਠੇ-ਟਿੱਬੇ ਵਿਚ ਹੀ ਮੈਨੂੰ ਇਕ ਬਜ਼ੁਰਗ ਮਿਲਿਆ ਜੋ ਉੱਪਰ ਕੋਠੇ ਤੇ ਬੋਹੜ ਦੀ ਛਾਂ ਥੱਲੇ ਬੈਠਾ ਰਹਿੰਦਾ ਸੀ। ਕਿਉਂਕਿ ਇਹ ਸਮਾਗਮ ਮਈ ਦੇ ਮਹੀਨੇ ਵਿਚ ਹੁੰਦਾ ਸੀ। ਗਰਮੀਆਂ ਹੁੰਦੀਆਂ ਸਨ, ਉਹ ਓਥੇ ਹੀ ਬੈਠਾ ਰਹਿੰਦਾ ਸੀ। ਮੈਂ ਇਹ ਵੀ ਦੇਖਦਾ ਸੀ ਕਿ ਉਹ ਲੰਗਰ ਛਕਣ ਲਈ ਵੀ ਥੱਲੇ ਲੰਗਰ ਵਿਚ ਨਹੀਂ ਸੀ ਆਉਂਦਾ। ਉੱਪਰ ਵੀ ਉਸ ਕੋਲ ਕੋਈ ਲੰਗਰ ਨਹੀਂ ਪਹੁੰਚਦਾ ਸੀ। ਦਾਸ ਦਾ ਉੱਪਰ ਚੌਬਾਰਾ ਸੀ। ਬਾਕੀ ਅੱਗੇ ਕੋਠਿਆਂ ਦੀਆਂ ਛੱਤਾਂ ਖੁਲ੍ਹੀਆਂ ਸਨ। ਉਹ ਇਕ ਕੋਠੇ ਦੀ ਛੱਤ ਤੇ ਬੈਠਾ ਰਹਿੰਦਾ, ਜਿਥੇ ਬੋਹੜ ਦੇ ਦਰੱਖ਼ਤ ਦਾ ਬਹੁਤ ਵੱਡਾ ਛਾਇਆ ਸੀ। ਇਕ ਦਿਨ ਮੈਂ ਆਪਣੇ ਨਾਲ ਦੇ ਸਾਥੀ ਨੂੰ ਲੰਗਰ ਥਾਲੀ ਵਿਚ ਪਾ ਕੇ ਦਿੱਤਾ। ਸਾਡੇ ਕੋਲ ਉੱਪਰ ਕਮਰੇ ਵਿਚ ਲੰਗਰ ਪਹੁੰਚ ਜਾਂਦਾ ਸੀ। ਮੈਂ ਕਿਹਾ ਇਸ ਬਾਬੇ ਨੂੰ ਦੇ ਕੇ ਆ, ਇਹ ਕਦੀ ਲੰਗਰ ਵਿਚ ਗਿਆ ਨਹੀਂ। ਥੱਲੇ ਉਤਰਦਾ ਕਦੇ ਮੈਂ ਦੇਖਿਆ ਨਹੀਂ। ਪਰ ਉਸ ਨੇ ਲੰਗਰ ਵਾਪਸ ਕਰ ਦਿੱਤਾ, ਆਖਿਆ, ਭੁੱਖ ਨਹੀਂ ਹੈ। ਜਦ ਹੋਵੇਗੀ ਛਕ ਲਵਾਂਗੇ। ਉਸ ਨੇ ਵੀ ਕੁਝ ਇਸ ਤਰ੍ਹਾਂ ਦੇ ਭਵਿਸ਼ ਦੇ ਬੋਲ ਪਤਾ ਨਹੀਂ ਮੈਨੂੰ ਕਿਉਂ ਦੱਸੇ ਅਤੇ ਮੇਰੀ ਜਾਣਕਾਰੀ ਕਰਾਈ ਅਤੇ ਅੱਜ ਤਕ ਜੋ ਮੈਂ ਰਸਿਕ-ਪੁਰਸ਼ ਦੇਖੇ ਸਨ ਉਨ੍ਹਾਂ ਵਿਚ ਇਕ ਹੋਰ ਇਸ ਰਸਿਕ-ਪੁਰਸ਼ ਦਾ ਵਾਧਾ ਹੋਇਆ।

ਹਰ ਸਾਲ ਉਸ ਮਹਾਂਪੁਰਸ਼ ਦੇ ਮੈਨੂੰ ਦਰਸ਼ਨ ਹੁੰਦੇ ਸਨ ਅਤੇ ਹਰ ਸਾਲ ਮੈਂ ਉਸਦੇ ਕੋਲ ਬੈਠ ਜਾਂਦਾ ਸੀ। ਉਹ ਕੁਝ ਆਪਣੀਆਂ ਜੀਵਨ ਕਥਾਵਾਂ ਜੋ ਉਨ੍ਹਾਂ ਦੇ ਅਨੁਭਵ ਵਿਚ ਆਈਆਂ ਅਤੇ ਕੁਝ ਈਸ਼ਵਰੀ ਅਦ੍ਰਿਸ਼ ਘਟਨਾਵਾਂ ਜੋ ਉਹ ਦੇਖਣ ਵਿਚ ਸਮਰੱਥ ਹੋਏ ਸਨ, ਮੈਨੂੰ ਦੱਸ ਦਿੰਦੇ ਸਨ। ਉਸਨੇ ਕੌਮ ਦੇ ਭਵਿੱਖ ਦੇ ਬਾਰੇ ਵੀ ਬਹੁਤ ਕੁਝ ਦੱਸਿਆ। ਇਕ ਦਿਨ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪੁਰਬ ਤੇ ਦਾਸ ਪਟਨਾ ਸਾਹਿਬ ਸੀ। ਸੰਤ ਕਰਤਾਰ ਸਿੰਘ ਜੀ ਨੂੰ ਮੈਂ ਬੇਨਤੀ ਕੀਤੀ। ਹਰ ਸਾਲ ਸੰਤ ਕਰਤਾਰ ਸਿੰਘ ਜੀ ਵੀ ਪੋਹ ਸੁਦੀ ਸਤਵੀਂ ਦੇ ਪੁਰਬ ਤੋਂ ਲੈ ਕੇ ਫਰਵਰੀ ਦੇ ਮਹੀਨੇ ਤਕ ਓਥੇ ਰਹਿੰਦੇ ਸਨ।26 ਮਾਘ ਤਕ ਬਾਬਾ ਭਾਗ ਸਿੰਘ ਜੀ ਦੀ ਬਰਸੀ ਮਨਾ ਕੇ ਵਾਪਸ ਆਉਂਦੇ ਹੁੰਦੇ ਸਨ। ਉਨ੍ਹਾਂ ਨੂੰ ਮੈਂ ਬੇਨਤੀ ਕੀਤੀ। ਮੈਂ ਠੱਠੇ-ਟਿੱਬੇ ਜਾਣ ਲੱਗਾ ਹਾਂ। ਉਸ ਬਾਬੇ ਨਾਲ ਕੁਝ ਗੱਲਾਂ ਕਰਨੀਆਂ ਨੇ। ਅੰਦਰੋਂ ਮੇਰੇ ਕੁਝ ਖਿੱਚ ਪੈ ਰਹੀ ਹੈ। ਕਹਿਣ ਲੱਗੇ ਕਿ ਉਹ ਸੰਸਾਰ ਨੂੰ ਤਿਆਗ ਗਏ ਨੇ। ਅਸੀਂ ਉਨ੍ਹਾਂ ਦਾ ਦਾਹ-ਸੰਸਕਾਰ ਕਰਕੇ ਆਏ ਹਾਂ। ਬਹੁਤ ਅਫਸੋਸ

ਹੋਇਆ ਮੈਨੂੰ, ਕਿਉਂਕਿ ਕੁਝ ਮੇਰੇ ਦਿਲ ਦੀਆਂ ਗੱਲਾਂ ਸਨ, ਜੋ ਮੈਂ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਨਾ ਚਾਹੁੰਦਾ ਸੀ। ਇਹ ਖ਼ਿਆਲ ਵੀ ਉਦੋਂ ਮੈਨੂੰ ਆਇਆ, ਜਦੋਂ ਉਹ ਨਾ ਰਹੇ। ਚਲੋ ਈਸ਼ਵਰੀ ਸੰਜੋਗ ਸਮਝ ਕੇ ਮੈਂ ਆਪਣੇ ਮਨ ਨੂੰ ਢਾਰਸ ਦੇ ਕੇ ਸਮਝਾਇਆ। ਇਹ ਮਿਲਣੀ ਸ਼ਾਇਦ ਨਹੀਂ ਹੋਣੀ ਸੀ। ਐਸੀ ਕਰਤਾਰ ਦੀ ਰਜ਼ਾ।

ਜੰਮੂ ਦੇ ਵਿਚ ਵੀ ਇਕ ਸਿੰਘ ਜੋ ਬੜਾ ਰਸਿਕ ਸੀ, ਮੈਨੂੰ ਮਿਲਿਆ, ਕਹਿਣ ਲੱਗਾ, ਮੈਂ ਜਦ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਹੁਕਮਨਾਮਾ ਲੈਂਦਾ ਹਾਂ, (ਉਸ ਦੇ ਘਰ ਵਿਚ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਸੀ), ਸਾਰੇ ਪੱਤਰੇ ਮੈਨੂੰ ਖ਼ੂਨ ਦੇ ਵਿਚ ਲਿਬੜੇ ਹੋਏ ਦਿਖਾਈ ਦਿੰਦੇ ਨੇ, ਪਤਾ ਨਹੀਂ ਕੀ ਭਾਣਾ ਵਰਤਣ ਲੱਗਾ ਹੈ ਅਤੇ ਕੁਝ ਅਰਸੇ ਬਾਅਦ ਹੀ ਇਹ ਭਾਣਾ ਸ੍ਰੀ ਦਰਬਾਰ ਸਾਹਿਬ ਵਰਤ ਗਿਆ।

ਜੰਮੂ ਦੇ ਵਿਚ ਇਕ ਨੌਜਵਾਨ ਬੀਬੀ ਜੋ ਇਕ-ਦੋ ਬੱਚਿਆਂ ਦੀ ਮਾਂ ਸੀ, ਉਸ ਨੂੰ ਦੇਖ ਕੇ ਵੀ ਮੈਂ ਦੰਗ ਰਹਿ ਗਿਆ। ਦੋ-ਦੋ ਘੰਟੇ ਸਮਾਧੀ ਲੀਨ ਹੋ ਜਾਂਦੀ ਸੀ। ਕੁਝ ਰਸਿਕ ਪੁਰਸ਼ ਮੈਨੂੰ ਸ੍ਰੀ ਨਗਰ ਵੀ ਮਿਲੇ ਅਤੇ ਇਸਦੇ ਨਾਲ ਮੇਰੇ ਮਨ ਦੇ ਵਿਚ ਅਰਦਾਸ ਪੈਦਾ ਹੁੰਦੀ ਸੀ। ਦਾਤਾ ਐਸੇ ਰਸਿਕ ਪੁਰਸ਼ ਮਿਲਾਉਂਦਾ ਰਹੀਂ। ਅਖ਼ੀਰ ਵਿਚ ਮੈਂ ਸੰਗਤਾਂ ਦੇ ਪਰਥਾਇ ਇਤਨੀ ਹੀ ਬੇਨਤੀ ਕਰਾਂਗਾ, ਜੋ ਮੈਂ ਅੱਜ ਤਕ ਸਰਵਣ ਕਰਾਇਆ ਹੈ, ਇਸ ਵਿਚ ਬਹੁਤਾ ਮੇਰਾ ਅਨੁਭਵ ਹੈ। ਐਸਾ ਗੁਰੂ ਨੇ ਮੇਰੀ ਝੋਲੀ ਵਿਚ ਅਨੁਭਵ ਪਾਇਆ ਹੈ ਅਤੇ ਮੈਂ ਸੰਗਤਾਂ ਦੇ ਸਾਹਮਣੇ ਰੱਖ ਸਕਿਆ ਹਾਂ। ਅੰਦਰੋਂ ਤੜਪ ਹੈ ਕਿ ਇਹ ਅਨੁਭਵ ਸ੍ਰੋਤਿਆਂ ਦਾ ਬਣੇ। ਲੇਕਿਨ ਜੀਵਨ ਦੇ ਕੁਝ ਐਸੇ ਦੁਖਦਾਇਕ ਅਨੁਭਵ ਵੀ ਹਨ। ਜੀਵਨ ਦਾ ਡੇਢ ਕੁ ਸਾਲ ਦਾ ਅਰਸਾ, ਅੰਦਾਜ਼ਨ 90 ਤੋਂ 95 ਦੇ ਵਿਚਕਾਰ ਐਸਾ ਲੰਘਿਆ, ਈਸ਼ਵਰ ਤੋਂ ਨਿਰਾਸ਼ਾ ਵੀ ਹੋ ਗਈ, ਕਥਾ ਸਿਰਫ ਮੈਨੂੰ ਉਪਜੀਵਕਾ ਜਿਹੀ ਲੱਗੀ। ਪਸ਼ਚਾਤਾਪ ਵੀ ਹੁੰਦਾ ਸੀ। ਪਿਛਲੇ ਦਿਨੀਂ ਮੈਂ ਦੇਖ ਚੁੱਕਿਆ ਸੀ ਜੈਸੇ ਬਾਬਾ ਫਰੀਦ ਜੀ ਕਹਿੰਦੇ ਹਨ :--

***ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥***
jaa kuaaree taan chaao veevaahee taan maamalae.
*When she is a virgin, she is full of desire;*
*but when she is married, then her troubles begin.*
ਜਦੋਂ (ਲੜਕੀ) ਕੁਆਰੀ ਹੁੰਦੀ ਹੈ
ਤਦੋਂ (ਉਸ ਨੂੰ ਵਿਆਹ ਦਾ) ਚਾਉ ਹੁੰਦਾ ਹੈ
(ਪਰ ਜਦੋਂ) ਵਿਆਹੀ ਜਾਂਦੀ ਹੈ ਤਾਂ ਜੰਜਾਲ ਪੈ ਜਾਂਦੇ ਹਨ।

***ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ॥ ੬੩॥*** (ਅੰਗ ੧੩੮੧)
Farida eaeho pachhotaao vat kuaaree na theeai.63.

*Fareed, she has this one regret,*
*that she cannot be a virgin again.63.*
ਹੇ ਫਰੀਦ! (ਉਸ ਵੇਲੇ) ਇਹੀ ਪਛੁਤਾਵਾ ਹੁੰਦਾ ਹੈ
ਕਿ ਉਹ ਮੁੜ ਕੁਆਰੀ ਨਹੀਂ ਹੋ ਸਕਦੀ। ੬੩।

ਜੈਸੇ ਕੁਆਰੀ ਸੁਹਾਗਣ ਹੋ ਗਈ ਏ ਤੇ ਹੁਣ ਉਸਦਾ ਕੁਆਰੀ ਹੋਣਾ ਕਠਿਨ ਹੈ। ਵਾਪਸ ਮੁੜਨਾ ਤੇ ਮੇਰੇ ਲਈ ਕਠਿਨ ਸੀ ਲੇਕਿਨ ਘੋਰ ਨਿਰਾਸ਼ਾ ਨੇ ਘੇਰ ਲਿਆ ਸੀ। ਕਈ-ਕਈ ਦਿਨ ਮੇਰੇ ਕੋਲੋਂ ਨਿਤਨੇਮ ਨਹੀਂ ਹੋਇਆ ਜਿਸ ਦਾ ਅੱਜ ਮੈਨੂੰ ਬਹੁਤ ਵੱਡਾ ਪਸ਼ਚਾਤਾਪ ਹੈ, ਲੇਕਿਨ ਕੋਈ ਸਾਲ ਡੇਢ ਸਾਲ ਤੋਂ ਬਾਅਦ ਮਾਨਸਿਕ ਸਥਿਤੀ ਠੀਕ ਹੋਈ ਅਤੇ ਇਹ ਅਨੁਭਵ ਹੋਇਆ ਕਿ ਐਸਾ ਵੀ ਹੁੰਦਾ ਹੈ ਤਦੇ ਤੇ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਹੈ :-

***ਭਈ ਨਿਰਾਸੀ ਬਹੁਤੁ ਦਿਨ ਲਾਗੇ॥***
bhee niraasee bahuth dhin laagae.
*She has lost hope - so many days have passed.*
ਹੇ ਸਖੀ! (ਉਮਰ ਦੇ) ਬਹੁਤ ਸਾਰੇ ਦਿਨ ਬੀਤ ਗਏ ਹਨ,

***ਦੇਸ ਦਿਸੰਤਰ ਮੈ ਸਗਲੇ ਝਾਗੇ॥*** (ਅੰਗ ੭੩੭)
daes disantar mai sagalae jhaagae.
*I have travelled through all the lands and the countries.*
ਮੈਂ (ਬਾਹਰ) ਹੋਰ-ਹੋਰ ਸਾਰੇ ਦੇਸ ਭਾਲ ਵੇਖੇ ਹਨ
(ਪਰ ਬਾਹਰ ਪ੍ਰਭੂ-ਪਤੀ ਕਿਤੇ ਲੱਭਦਾ ਨਹੀਂ)
ਹੁਣ ਮੈਂ (ਬਾਹਰ ਭਾਲ ਭਾਲ ਕੇ) ਨਿਰਾਸ ਹੋ ਗਈ ਹਾਂ।

ਸਤਿਗੁਰੂ ਰਹਿਮਤ ਕਰਨ ਇਹ ਨਿਰਾਸ਼ਾ ਦੀ, ਈਸ਼ਵਰ ਦੇ ਪ੍ਰਤੀ ਨਿਰਾਸ਼ਾ ਦੀ ਇਹ ਅਵਸਥਾ, ਕਿਸੇ ਦੀ ਵੀ ਨਾ ਬਣੇ। ਇਸ ਵਾਸਤੇ ਜੀਵਨ ਦਾ ਇਕ ਕਮਜ਼ੋਰ ਪਹਿਲੂ ਵੀ ਮੈਂ ਪਾਠਕਾਂ ਦੇ ਸਾਹਮਣੇ ਰੱਖ ਰਿਹਾ ਹਾਂ ਤਾਂਕਿ ਇਹ ਕਮਜ਼ੋਰੀ ਪਾਠਕਾਂ ਦੇ ਅੰਦਰ ਨਾ ਪੈਦਾ ਹੋਵੇ। ਅੰਤ ਨੂੰ ਜੀਵਨ ਦੇ ਬਾਕੀ ਭਾਗ ਉਹ ਤਾਂ ਇਸ ਤਰ੍ਹਾਂ ਸਮਝੋ ਜਿਵੇਂ ਹਰ ਇਕ ਦਾ ਜੀਵਨ ਹੁੰਦਾ ਹੈ। ਕਥਾਵਾਚਕ ਦੀ ਲਾਈਨ ਦੇ ਵਿਚ ਜੋ ਉਤਾਰ-ਚੜ੍ਹਾਓ ਆਏ ਜੋ ਅਨੁਭਵ ਪ੍ਰਾਪਤ ਹੋਏ, ਮੈਂ ਉਸ ਨੂੰ ਲਿਖਤੀ ਰੂਪ ਦੇ ਦਿੱਤਾ ਹੈ। ਲੇਕਿਨ ਇਕ ਗੱਲ ਸਪੱਸ਼ਟ ਕਹਿ ਦਿਆਂ ਜੀਵਨ ਦਾ ਪਹਿਲਾ ਤੇ ਆਖ਼ਰੀ ਸਹਾਰਾ ਈਸ਼ਵਰ ਹੈ। ਉਸ ਤੋਂ ਬਿਨਾਂ ਜਿਊਣਾ, ਉਸਦੀ ਯਾਦ ਤੋਂ ਬਿਨਾਂ ਜਿਊਣਾ, ਜੀਵਨ ਨਰਕ ਹੈ, ਦੋਜ਼ਖ਼ ਹੈ। ਦੋਜ਼ਖ਼ ਹੋਰ ਕੁਝ ਵੀ ਨਹੀਂ, ਨਰਕ ਹੋਰ ਕੁਝ ਵੀ ਨਹੀਂ, ਉਸ ਨੂੰ ਭੁੱਲ ਜਾਣਾ ਹੀ ਨਰਕ ਹੈ। ਸਵਰਗ ਵੀ ਹੋਰ ਕੁਝ ਨਹੀਂ, ਉਸਦੀ ਯਾਦ ਹੀ ਮਹਾਂ-ਆਨੰਦ ਹੈ। ਉਸਦੀ ਯਾਦ ਹੀ ਮਹਾਂ-ਸੁਖ ਹੈ ਅਤੇ ਸਵਰਗ ਹੈ। ਸਤਿਗੁਰ ਸਰਬੱਤ ਤੇ ਰਹਿਮਤ ਕਰਨ। ਕਵੀ ਹਿਰਦਾ

ਮੈਨੂੰ ਪ੍ਰਮਾਤਮਾ ਨੇ ਦਿੱਤਾ ਸੀ। ਉਸ ਸੰਬੰਧ ਵਿਚ ਕੁਝ ਰਚਨਾਵਾਂ ਵੀ ਮੈਂ ਇਸ ਕਿਤਾਬ ਦੇ ਵਿਚ ਦੇ ਰਿਹਾ ਹਾਂ। ਇਹ ਮੇਰੇ ਜੀਵਨ ਦੇ ਜਜ਼ਬਿਆਂ 'ਚੋਂ ਨਿਕਲੇ ਹੋਏ ਬੋਲ ਨੇ ਅਤੇ ਇਸਦੀ ਜਾਣਕਾਰੀ ਵੀ ਮੈਂ ਪਾਠਕਾਂ ਤਕ ਪਹੁੰਚਾਣਾ ਹੀ ਚਾਹੁੰਦਾ ਹਾਂ। ਅੰਤ ਨੂੰ ਸਤਿਗੁਰੂ ਰਹਿਮਤ ਕਰਨ, ਬਖਸ਼ਿਸ਼ ਕਰਨ ਕਿ ਸਮੂਹ ਪਾਠਕਾਂ ਦੇ ਅੰਦਰ ਰੱਬੀ ਪਿਆਰ ਪੈਦਾ ਹੋਵੇ ਤਾਂਕਿ ਆਪਣੇ ਜੀਵਨ ਨੂੰ ਸਫਲ ਕਰ ਸਕਣ। ਧੰਨਵਾਦ। ਭੁਲ-ਚੁਕ ਦੀ ਖਿਮਾਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਪਿਛਲੀ ਸਦੀ ਵਿਚ ਸਿੱਖ ਜਗਤ ਨਾਲ ਵਾਪਰੇ ਤਿੰਨ ਹਾਦਸਿਆਂ ਦਾ ਜ਼ਿਕਰ

*ਨੋਟ– ਇਹਨਾਂ ਹੇਠ ਲਿਖੇ ਹਾਦਸਿਆਂ ਬਾਰੇ ਕਥਾ 6 ਜੂਨ 2003 ਨੂੰ ਸਤਿਕਾਰ ਯੋਗ ਮਸਕੀਨ ਜੀ ਨੇ ਗੁਰਦੁਆਰਾ ਸਿੰਘ ਸਭਾ, ਸਰੀ, ਕੈਨੇਡਾ ਵਿਖੇ ਕੀਤੀ ਸੀ। ਪਾਠਕ ਜਨ ਪੜ੍ਹ ਕੇ ਅੰਦਾਜ਼ਾ ਲਾ ਸਕਦੇ ਹਨ ਕਿ ਮਸਕੀਨ ਜੀ ਦੇ ਹਿਰਦੇ ਵਿਚ ਕਿਤਨਾ ਪੰਥਕ ਦਰਦ ਸੀ। ਸਪੱਸ਼ਟ ਰੂਪ ਵਿਚ ਸਚਾਈ ਬਿਆਨ ਕਰਨ ਦੀ ਹਿੰਮਤ ਵੀ ਕਿਸੇ ਵਿਰਲੇ ਵਿਚ ਹੁੰਦੀ ਹੈ।* –ਸੰਪਾਦਕ

ਅੱਜ ਇਕ ਐਸਾ ਦਿਹਾੜਾ ਹੈ ਜਿਸ ਦੀ ਚਰਚਾ ਕਰਨੀ ਮੈਂ ਲਾਜ਼ਮੀ ਸਮਝਦਾ ਹਾਂ। ਵੀਹਵੀਂ ਸਦੀ ਵਿਚ ਤਿੰਨ ਬਹੁਤ ਵੱਡੇ ਹਾਦਸੇ ਸਿੱਖ ਜਗਤ ਨਾਲ ਹੋਏ ਨੇ, ਬਾਕੀ ਸਦੀਆਂ ਵਿਚ ਵੀ ਹੁੰਦੇ ਰਹੇ। ਜਦੋਂ ਦਾ ਸਿੱਖ ਆਲਮੇ–ਵਜੂਦ ਵਿਚ ਆਇਆ ਹੈ, ਹਾਦਸਿਆਂ ਵਿਚੋਂ ਲੰਘਦਾ ਰਿਹਾ ਹੈ। ਸਿੱਖੀ ਦੀ ਸਾਰੀ ਜ਼ਿੰਦਗੀ ਸਭ ਹਾਦਸਿਆਂ ਵਿਚ ਹੈ। ਲੇਕਿਨ ਪਿਛਲੀ ਸਦੀ ਵਿਚ ਤਿੰਨ ਬਹੁਤ ਵੱਡੇ ਹਾਦਸੇ ਹੋਏ।



ਪਹਿਲਾ ਹਾਦਸਾ ਨਨਕਾਣੇ ਸਾਹਿਬ ਦਾ। ਭਾਈ ਲਛਮਣ ਸਿੰਘ ਅਤੇ ਉਹਨਾਂ ਨਾਲ 200 ਸਿੰਘ, ਜੰਡਾਂ ਦੇ ਨਾਲ ਬੰਨ੍ਹ ਕੇ ਸਾੜ ਦਿੱਤੇ ਗਏ, ਸ਼ਹੀਦ ਕਰ ਦਿੱਤੇ ਗਏ। ਸਿਰਫ਼ ਗੁਰਦੁਆਰਾ ਸੁਧਾਰ ਲਹਿਰ ਚੱਲੀ ਸੀ। ਜੈਸੇ ਮਸੰਦ ਭਰਿਸ਼ਟ ਹੋ ਗਏ ਸਨ, ਕਰੀਬਨ–ਕਰੀਬਨ ਔਧੇ ਉਦਾਸੀ ਵੀ ਭਰਿਸ਼ਟ ਹੋ ਗਏ ਸਨ। ਨਨਕਾਣਾ ਸਾਹਿਬ ਉਦਾਸੀਆਂ ਕੋਲ ਸੀ ਅਤੇ ਕਈ ਪੀੜ੍ਹੀਆਂ ਤੋਂ ਸੀ ਅਤੇ ਹਰ ਇਕ ਨੇ ਆਪਣੀ ਜੀਵਨ–ਸ਼ੈਲੀ ਚੰਗੀ ਪੇਸ਼ ਨਹੀਂ ਕੀਤੀ ਸੀ। ਕੌਮ ਦੀਆਂ ਸੁਧਾਰੂ ਬਿਰਤੀਆਂ ਦੇ ਲੋਗ ਅੱਗੇ ਆਏ। ਸੁਧਾਰ ਕਰਨਾ ਹੈ, ਲਹਿਰ ਚੱਲੀ। ਨਾਰਾਇਣ ਦਾਸ ਨੇ ਬਹੁਤ ਵੱਡਾ ਇੰਤਜ਼ਾਮ ਕੀਤਾ ਹੋਇਆ ਸੀ। ਉਸ ਨੇ 18 ਅਫ਼ਗਾਨੀ ਪਠਾਣ ਹਿਫ਼ਾਜ਼ਤ ਵਾਸਤੇ ਰੱਖੇ ਹੋਏ ਸਨ। ਦੁਨਾਲੀਆਂ ਵਾਲੀਆਂ ਬੰਦੂਕਾਂ ਉਹਨਾਂ ਦੇ ਕੋਲ ਸਨ। ਇਹਨਾਂ ਤੋਂ ਇਲਾਵਾ 50 ਬੰਦੇ ਹੋਰ ਰੱਖੇ ਹੋਏ ਸਨ। ਹਿਦਾਇਤ ਸੀ ਕਿ, ਕੋਈ ਇਸ ਤਰ੍ਹਾਂ ਦਾ ਸਿੱਖ ਆਵੇ ਜੋ ਗੁਰਦੁਆਰਾ ਸੁਧਾਰ ਦੀ ਲਹਿਰ ਚਲਾਵੇ ਜਾਂ ਕੋਈ ਗੱਲ ਕਰੇ, ਉਸ ਨੂੰ ਭੁੰਨ ਦਿਓ।

ਅੱਜ ਭਾਈ ਲਛਮਣ ਸਿੰਘ, 200 ਸਿੰਘਾਂ ਨੂੰ ਨਾਲ ਲੈ ਕੇ ਚਲਿਆ ਹੈ। ਭਾਵੇਂ ਗੁਜਰਾਂਵਾਲੇ ਜਾਂ ਸਰਗੋਧੇ ਵਿਚ ਜੋ ਇਕੱਠ ਹੋਇਆ, ਓਥੇ ਮਤਾ ਇਹ ਪਾਸ ਹੋਇਆ ਸੀ ਕਿ ਉਹਨਾਂ ਦੋ ਸੌ ਨੂੰ ਨਹੀਂ ਜਾਣ ਦੇਣਾ, ਪੂਰਾ ਵੱਡਾ ਇਕੱਠ ਕਰਾਂਗੇ। ਪਰ ਜਿਨ੍ਹਾਂ ਨੂੰ

ਭੇਜਿਆ ਗਿਆ ਸੀ ਉਹਨਾਂ ਨੂੰ ਰੋਕਣ ਲਈ ਇਹ ਖ਼ਬਰ ਨਾ ਪੁੱਜ ਸਕੀ। ਰੋਕਣਾ ਕੀ ਸੀ ਉਹ ਤੇ ਪਹੁੰਚ ਗਏ। ਪਹੁੰਚਦਿਆਂ ਸਾਰ ਫਿਰ ਗੋਲੀਆਂ ਦੀ ਬੁਛਾੜ, ਤੜਫ਼ਦਿਆਂ ਹੋਇਆਂ ਨੂੰ ਫਿਰ ਜੰਡਾਂ ਦੇ ਨਾਲ ਬੰਨ੍ਹ ਬੰਨ੍ਹ ਕੇ ਸਾੜ ਦਿੱਤਾ। ਇਹ ਸ਼ਹੀਦੀ ਅਜਾਈਂ ਨਹੀਂ ਗਈ। ਨਨਕਾਣਾ ਸਾਹਿਬ ਆਜ਼ਾਦ ਹੋ ਗਿਆ। ਨਨਕਾਣਾ ਸਾਹਿਬ ਸਿੱਖਾਂ ਦੇ ਹੱਥ ਵਿਚ ਆ ਗਿਆ।

ਦੂਜਾ ਹਾਦਸਾ ਸੰਨ 1947 ਦਾ, ਦੇਸ਼ ਦੀ ਵੰਡ। ਨਨਕਾਣਾ ਸਾਹਿਬ ਤੇ ਗੁਆਇਆ, ਪੰਜਾ ਸਾਹਿਬ ਤੇ ਗੁਆਇਆ, ਪਰ ਲੱਖਾਂ ਦੀ ਸ਼ਹਾਦਤ। ਕਿਤਨੀਆਂ ਇਸਤ੍ਰੀਆਂ ਦੀ ਇੱਜ਼ਤ ਲੁੱਟੀ ਗਈ। ਕਿਤਨਿਆਂ ਦਾ ਦੀਨ ਧਰਮ ਗਿਆ। ਕਿਤਨਿਆਂ ਦੀਆਂ ਜਾਨਾਂ ਗਈਆਂ। ਦਾਸ ਉਸੇ ਹੀ ਇਲਾਕੇ ਪਠਾਨਿਸਤਾਨ ਤੋਂ ਆਇਆ ਹੈ, ਜਿਥੇ ਜ਼ਿੰਦਾ ਹੀ ਜਲਾਏ ਜਾਂਦੇ ਰਹੇ, ਘਰਾਂ ਨੂੰ ਅੱਗ ਲਗਾ ਦਿੱਤੀ ਜਾਂਦੀ ਰਹੀ। ਇਕ ਲੱਖ ਦੇ ਕਰੀਬ ਸਿੱਖ ਜ਼ਿੰਦਾ ਜਲਾਏ ਗਏ ਜਾਂ ਗੋਲੀਆਂ ਨਾਲ ਭੁੰਨ ਦਿੱਤੇ ਗਏ। ਲਾਸ਼ਾਂ ਨਾਲ ਭਰੀਆਂ ਹੋਈਆਂ ਗੱਡੀਆਂ ਅੰਮ੍ਰਿਤਸਰ ਪਹੁੰਚਦੀਆਂ ਰਹੀਆਂ। ਜੋ ਗੱਡੀਆਂ ਵਿਚ ਆਉਂਦੇ ਰਹੇ, ਗੱਡੀਆਂ ਵਿਚ ਹੀ ਮਾਰ ਦਿੱਤੇ ਗਏ। ਗੱਡੀਆਂ ਪਹੁੰਚਦੀਆਂ ਰਹੀਆਂ ਅੰਮ੍ਰਿਤਸਰ, ਜਿਊਂਦੇ ਬੰਦਿਆਂ ਦੀਆਂ ਨਹੀਂ, ਲਾਸ਼ਾਂ ਹੀ ਆਉਂਦੀਆਂ ਰਹੀਆਂ। ਇਹ ਇਕ ਬਹੁਤ ਵੱਡਾ ਸਾਕਾ ਜਿਹਦੇ ਨਾਲ ਸਿੱਖ ਕੌਮ ਆਪਣੇ ਬੜੇ ਕੀਮਤੀ ਇਤਿਹਾਸਿਕ ਅਸਥਾਨ ਗੁਆ ਬੈਠੀ। ਧੰਨ ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ ਗੁਆ ਬੈਠੀ। ਅੱਜ ਖੁਲ੍ਹੇ ਰੂਪ ਵਿਚ ਦਰਸ਼ਨ ਕਰਨੇ ਵੀ ਮੁਸ਼ਕਿਲ ਨੇ। ਇਤਨੀਆਂ ਸ਼ਹਾਦਤਾਂ, ਇਤਨੀਆਂ ਕੁਰਬਾਨੀਆਂ ਤੋਂ ਬਾਅਦ ਜਿਸ ਨਨਕਾਣਾ ਸਾਹਿਬ ਨੂੰ ਆਪਣੇ ਹੱਥਾਂ ਵਿਚ ਲਿਆ ਸੀ, ਉਹ ਜਾਂਦਾ ਰਿਹਾ ਅਤੇ ਨਵੀਂ ਪੀੜ੍ਹੀ ਨੂੰ ਤੇ ਪਤਾ ਵੀ ਕੋਈ ਨਹੀਂ ਕਿ ਉਸ ਅਸਥਾਨ ਦੀ ਮਹਿਮਾ ਕੀ ਹੈ ? ਉਸ ਦੀ ਅਜ਼ਮਤ ਕੀ ਹੈ ? ਓਥੋਂ ਦੇ ਵਾਯੂ-ਮੰਡਲ ਦਾ ਪ੍ਰਭਾਵ ਕੀ ਹੈ ? ਓਥੇ ਬੈਠਿਆਂ ਯਕੀਨ ਜਾਣੋ ਨਾਮ ਜਪਣ ਦਾ ਆਨੰਦ ਮਿਲਦਾ ਹੈ। ਇਸ ਨੂੰ ਅਸਥਾਨ ਭੇਦ ਕਹਿੰਦੇ ਨੇ, ਜਗ੍ਹਾ ਦਾ ਅਸਰ।

ਤੀਸਰੇ ਹਾਦਸੇ ਨੂੰ ਮੈਂ ਆਪਣੇ ਢੰਗ ਨਾਲ ਵਿਚਾਰਿਆ ਹੈ। ਸੋਚਿਆ ਹੈ ਇਹ ਨਿਰੰਕਾਰੀ ਕਾਂਡ ਤੋਂ ਸ਼ੁਰੂ ਹੋਇਆ ਹੈ। ਦਾਸ ਉਸ ਦਿਨ ਕ਼ਾਬਲ ਵਿਚ ਸੀ। ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ, ਸਿੰਘ ਸਾਹਿਬ ਗਿਆਨੀ ਸਾਧੂ ਸਿੰਘ ਜੀ ਭੌਰਾ, ਅਕਾਲ ਤਖ਼ਤ ਦੇ ਪੰਜ ਪਿਆਰੇ, ਸ੍ਰੀ ਦਰਬਾਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਸਾਹਿਬਾਨ, ਇਹ ਸਭ ਕ਼ਾਬਲ ਸਨ। ਕ਼ਾਬਲ ਦੀਆਂ ਸੰਗਤਾਂ ਨੇ ਮੰਗ ਕੀਤੀ ਸੀ ਕਿ 40,000 ਸਿੰਘਾਂ ਨੇ ਅੰਮ੍ਰਿਤਪਾਨ ਕਰਨਾ ਹੈ, ਜਲਾਲਾਬਾਦ ਵਿਚ, ਗ਼ਜ਼ਨੀ, ਕਾਬੁਲ, ਖ਼ੋਸ਼ਤ ਅਤੇ ਗਰਦੇਸ਼ ਵਿਚ, ਕੰਧਾਰ ਵਿਚ ਅਤੇ ਹਾਰਾਤ ਵਿਚ। ਮੇਰੇ ਨਾਲ ਫੋਨ ਤੇ ਸੰਪਰਕ ਕੀਤਾ, ਫਿਰ ਅਕਾਲ ਤਖ਼ਤ ਦੇ ਜਥੇਦਾਰ ਸਾਹਿਬ ਜੀ ਨਾਲ ਅਤੇ ਦਰਬਾਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਸਾਹਿਬ ਜੀ ਨਾਲ। ਫਿਰ ਅਸੀਂ ਸਾਰਿਆਂ ਨੇ ਕਮਰਕੱਸੇ ਕਰ ਲਏ ਕਿ ਚਲਦੇ ਹਾਂ, ਇਤਨੇ

ਸਾਰੇ ਸਿੱਖ ਅੰਮ੍ਰਿਤ ਛਕਣ ਨੂੰ ਤਿਆਰ ਨੇ, ਅਸੀਂ ਓਥੇ ਪਹੁੰਚੇ। ਜਿਸ ਦਿਨ ਅਸੀਂ ਪਹੁੰਚੇ ਹਾਂ ਦੂਸਰੇ ਦਿਨ ਤੋਂ ਇਹ ਅੰਮ੍ਰਿਤ ਸਮਾਗਮ ਆਰੰਭ ਹੋਣਾ ਸੀ ਪਰ ਰਸ਼ੀਅਨ ਫ਼ੌਜਾਂ ਨੇ ਹਮਲਾ ਕਰ ਦਿੱਤਾ। ਕਾਬਲ ਦੇ ਵਿਚ ਕਰਾਂਤੀ ਹੋ ਗਈ। ਕਰਫਿਊ (Cirfew) ਲੱਗ ਗਿਆ। ਪੰਦਰਾਂ ਦਿਨ ਤੇ ਅਸੀਂ ਗੁਰਦੁਆਰੇ ਦੇ ਵਿਚ ਬੰਦ ਰਹੇ, ਬਾਹਰ ਨਿਕਲ ਹੀ ਨਹੀਂ ਸਕੇ।

ਸੋਲ੍ਹਵੇਂ ਦਿਨ ਇੰਡੀਅਨ ਏਅਰ ਲਾਈਨਜ਼ ਦੀ ਇਕ ਫਲਾਈਟ (Flight) ਆਈ ਸਿਰਫ਼ ਆਪਣੇ ਐਮਬੈਸੀ (Embassy) ਦੇ ਅਮਲੇ ਨੂੰ ਲੈਣ ਵਾਸਤੇ, ਉਸ ਦੇ ਵਿਚ ਅਸੀਂ ਇਹ ਸੱਤ-ਅੱਠ ਸਿੰਘ ਜੋ ਸਨ, ਵਾਪਸ ਆਏ। ਜਿਸ ਦਿਨ ਅਸੀਂ ਵਾਪਸ ਅੰਮ੍ਰਿਤਸਰ ਪੁੱਜੇ ਹਾਂ ਉਸ ਤੋਂ ਪਹਿਲੇ ਇਹ ਦੁਖਾਂਤ ਘਟ ਚੁਕਿਆ ਸੀ, **ਨਿਰੰਕਾਰੀ ਕਾਂਡ**। ਇਸ ਵਿਚ 13 ਸਿੰਘ ਸ਼ਹੀਦ ਹੋ ਗਏ ਸਨ। ਕੌਮ ਦੀ ਇਕ ਬਦਕਿਸਮਤੀ ਹੈ, ਪਹਿਲੇ ਗੁਰੂ ਗ੍ਰੰਥ ਸਾਹਿਬ ਤੋਂ ਉੱਚਾ ਦਰਜ਼ਾ ਦੇ ਦਿੰਦੇ ਨੇ ਬਾਬਿਆਂ ਨੂੰ, ਡੇਰੇਦਾਰਾਂ ਨੂੰ, ਸੰਤ ਜੀ ਕਰਕੇ ਕਹਿੰਦੇ ਨੇ। ਫਿਰ ਉਹ ਗੁਰੂ ਬਣ ਬੈਠਦੇ ਨੇ। ਹੁਣ ਵੀ ਤਿੰਨ ਚਾਰ ਬੜੇ ਵੱਡੇ ਗੁਰੂ ਬਣੇ ਬੈਠੇ ਨੇ। ਅੱਧਾ ਪੰਜਾਬ ਉਹਨਾਂ ਕੋਲ ਜਾਂਦਾ ਹੈ ਅਤੇ ਜੇ ਕੁਝ ਗੱਲ ਕਰੋ ਕਿ ਕੀ ਕਰਦੇ ਪਏ ਹੋ ਤਾਂ ਉਹ ਕਹਿੰਦੇ ਨੇ ਕਿ ਕੀ ਕਰਨਾ ਹੈ ਗੁਰਦੁਆਰਿਆਂ ਵਿਚ ਜਾਉ, ਓਥੇ ਤੇ ਰਾਜਨੀਤੀ ਹੈ। ਤਾਂ ਇਹ ਗੁਰੂ ਬਣੇ ਹੋਏ ਨੇ, ਚਾਹੇ ਉਹ ਰਾਧਾ ਸੁਆਮੀ ਨੇ, ਚਾਹੇ ਨਿਰੰਕਾਰੀ ਨੇ, ਨਾਮਧਾਰੀ ਨੇ। ਦੋ ਚਾਰ ਹੋਰ ਵੀ ਖੜੇ ਹੋ ਗਏ ਨੇ। ਅਸ਼ੂਤੋਸ਼ ਖੜਾ ਹੋ ਗਿਆ ਹੈ, ਦੋ ਤਿੰਨ ਹੋਰ ਵੀ ਖੜੇ ਹੋ ਗਏ ਨੇ। ਇਸ ਤਰ੍ਹਾਂ ਦਾ ਸਾਰਾ ਪਾਖੰਡ ਪੰਜਾਬ ਦੇ ਵਿਚ ਖੜਾ ਹੋ ਗਿਆ ਹੈ। ਕਾਰਨ ? ਪਾਖੰਡ ਨੂੰ ਮੰਨਣ ਵਾਲੇ ਸਿੱਖ ਨੇ। ਮੈਂ ਦੇਖਦਾ ਪਿਆ ਹਾਂ ਇਹ ਪੰਜਾਬੀ ਦੇ ਸਾਰੇ ਪੇਪਰ, ਪੀਰ ਸਾਂਈਂ, ਅਜਮੇਰੀ ਬਾਬੇ ਅਤੇ ਪੰਡਿਤ ਜੀ ਮਹਾਰਾਜ ਨਾਲ ਭਰੇ ਪਏ ਨੇ। ਇਸ ਤੋਂ ਹੀ ਪਤਾ ਚਲਦਾ ਹੈ, ਸਿੱਖ ਕਿੱਥੇ ਜਾਂਦੇ ਨੇ, ਸਿੱਖ ਕੀ ਕਰਦੇ ਨੇ। ਮੁਸੀਬਤ ਦੇ ਸਮੇਂ ਇਹਨਾਂ ਨੂੰ ਗੁਰੂ ਨਹੀਂ ਚੇਤੇ ਆਉਂਦਾ, ਪੀਰ ਸਾਂਈਂ ਚੇਤੇ ਆਉਂਦਾ ਹੈ। ਪੰਡਿਤ ਜੀ ਮਹਾਰਾਜ ਚੇਤੇ ਆਉਂਦਾ ਹੈ। ਇਹ ਉਹਨਾਂ ਦੇ ਕੋਲ ਜਾਂਦੇ ਨੇ, ਸੈਂਕੜੇ ਡਾਲਰ ਦਿੰਦੇ ਨੇ, ਓਥੇ ਹੀ ਸ਼ਰਧਾ ਹੈ। ਇੱਥੋਂ ਹੀ ਪਤਾ ਚਲਦਾ ਹੈ ਕਿ ਗੁਰਦੁਆਰੇ ਆਉਣਾ ਤੇ ਇਹਨਾਂ ਦਾ ਪਾਖੰਡ ਹੈ। ਅਸਲ ਵਿਚ ਤੇ ਇਹਨਾਂ ਦਾ ਗੁਰੂ ਹੈ ਇਹ ਪੀਰ ਸਾਂਈਂ, ਇਹ ਅਜਮੇਰੀ ਬਾਬਾ, ਇਹ ਪੰਡਿਤ ਜੀ ਮਹਾਰਾਜ ਨੇ। ਇੰਗਲੈਂਡ, ਅਮਰੀਕਾ, ਕੈਨੇਡਾ ਦੇ ਸਾਰੇ ਪੰਜਾਬੀ ਅਖ਼ਬਾਰ ਇਹਨਾਂ ਦੇ ਇਸ਼ਤਿਹਾਰਾਂ ਨਾਲ ਭਰੇ ਪਏ ਨੇ। ਅਤੇ ਉਹ ਹਜ਼ਾਰਾਂ ਪੌਂਡ ਹਰ ਹਫ਼ਤੇ ਇਸ਼ਤਿਹਾਰਾਂ 'ਤੇ ਖ਼ਰਚ ਕਰਦੇ ਨੇ।

ਪਹਿਲੇ ਅਸੀਂ ਬਾਬਾ ਮੰਨ ਲੈਂਦੇ ਹਾਂ, ਸੰਤ ਮੰਨ ਲੈਂਦੇ ਹਾਂ, ਉਹ ਫਿਰ ਪੰਜਾਬ ਦੇ ਸਿੱਖਾਂ ਦੀ ਕਮਜ਼ੋਰੀ, ਗੁਸਤਾਖ਼ੀ ਮੁਆਫ਼ ਨਾ-ਸਮਝੀ ਦਾ, ਅੰਧੀ ਭਾਵਨਾ ਦਾ ਫ਼ਾਇਦਾ ਉਠਾਉਂਦਿਆਂ ਹੋਇਆਂ ਗੁਰੂ ਬਣ ਜਾਂਦੇ ਨੇ। ਆਪਣੇ ਆਪ ਨੂੰ ਗੁਰੂ ਕਹਿਲਾਉਣ ਵਾਲੇ, ਅੰਮ੍ਰਿਤਸਰ ਵਿਚ, ਵਿਸਾਖੀ ਵਾਲੇ ਦਿਨ ਸਮਾਗਮ ਰਚਦੇ ਨੇ ਅਤੇ ਜਦ ਸਿੰਘ ਸਿਰਫ਼

ਵਿਰੋਧ ਦੇ ਤੌਰ ਤੇ, ਨਿਹੱਥੇ ਜਾਂਦੇ ਨੇ ਉਹ ਸ਼ੂਟ ਕਰ ਦਿੰਦੇ ਨੇ, ਗੋਲੀਆਂ ਚਲਾ ਦਿੰਦੇ ਨੇ। ਇੱਥੋਂ ਲਹਿਰ ਦੂਸਰਾ ਰੂਪ ਧਾਰਨ ਕਰ ਗਈ। ਜਿਹੜੀ ਸੰਸਥਾ ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਅਦ ਬਣੀ ਸੀ, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਤਾਕਤ ਦੇ ਵਿਚ ਆਈ ਸੀ, ਸਮਰੱਥਾ ਵਿਚ ਆਈ ਸੀ, ਕਮਜ਼ੋਰ ਹੁੰਦੀ ਗਈ। ਲੋਕੀਂ ਇਸ ਤਰ੍ਹਾਂ ਦੇ ਦੂਸ਼ਣ ਵੀ ਲਾਉਂਦੇ ਗਏ। ਐਨੇ ਪਾਖੰਡੀ ਬਾਬੇ ਇਸ ਕਮੇਟੀ ਦੇ ਹੁੰਦਿਆਂ ਹੋਇਆਂ, ਜੈਸੇ ਇਲਜ਼ਾਮ ਲਾਇਆ ਜਾ ਸਕਦਾ ਹੈ, ਕੈਨੇਡਾ ਵਿਚ ਇਤਨੇ ਗੁਰਦੁਆਰੇ, ਫਿਰ ਇਹ ਪੀਰ ਸਾਂਈਂ, ਇਹ ਅਜਮੇਰੀ ਬਾਬੇ, ਇਹ ਪੰਡਿਤ ਜੀ ਮਹਾਰਾਜ ਸਿੱਖ ਦੇ ਉੱਤੇ ਪੈ ਜਾਂਦੇ ਨੇ, ਇਤਨੇ ਗੁਰਦੁਆਰੇ ਬਣਾਉਣ ਦਾ ਕੀ ਮਤਲਬ ਹੋਇਆ ? ਫਿਰ ਇਹ ਤੇ ਓਥੇ ਪਏ ਜਾਂਦੇ ਨੇ, ਇਹ ਤੇ ਆਪਣੀਆਂ ਸਮੱਸਿਆਵਾਂ ਦਾ ਸਮਾਧਾਨ ਓਥੋਂ ਪਏ ਲੱਭਦੇ ਨੇ।

ਇਸ ਤਰ੍ਹਾਂ ਵਕਤ ਦੇ ਦੋਖੀਆਂ ਨੇ ਦੇਖਿਆ ਤੇ ਸੋਚਿਆ ਵਰਤੋ ਸਿੱਖਾਂ ਨੂੰ, ਪਾੜੋ ਇਹਨਾਂ ਨੂੰ, ਇਸ ਤਰ੍ਹਾਂ ਦਾ ਇਕ ਸਿਲਸਿਲਾ ਚਲਿਆ ਅਤੇ ਬਹੁਤ ਵੱਡਾ ਇਹ ਦੁਖਾਂਤ ਵਾਪਰਿਆ। ਸ੍ਰੀ ਦਰਬਾਰ ਸਾਹਿਬ ਤੇ ਇਹ ਹਮਲੇ ਦੇ ਰੂਪ ਵਿਚ ਅੱਜ ਦੇ ਦਿਨ ਹੋਇਆ। (ਇਹ ਕਥਾ 6 ਜੂਨ 2003 ਨੂੰ ਸਰੀ, ਕੈਨੇਡਾ ਵਿਖੇ ਹੋਈ)। ਦਾਸ ਉਸ ਦਿਨ ਸ਼ਿਮਲੇ ਵਿਚ ਸੀ, ਜਿਸ ਦਿਨ ਇਹ ਸਾਕਾ ਹੋਇਆ। ਇਸ ਸਭ ਕੁਝ ਦੇ ਸੰਬੰਧ ਵਿਚ, ਸਭ ਤੋਂ ਪਹਿਲੇ ਆਵਾਜ਼ ਦਾਸ ਨੇ ਸ਼ਿਮਲੇ ਤੋਂ ਉਠਾਈ। ਪ੍ਰਬੰਧਕਾਂ ਨੇ ਜਦ ਮੈਨੂੰ ਕਿਹਾ, ਗਿਆਨੀ ਜੀ ਅੱਜ ਰਾਤ ਨੂੰ ਤੁਸੀਂ ਚਲੇ ਜਾਉ। ਭਾਵੇਂ ਮੇਰੀ 15 ਦਿਨ ਕਥਾ ਸੁਣਾਈ ਜਾਣੀ ਸੀ। ਸਾਰੇ ਸ਼ਿਮਲੇ ਦੀਆਂ ਸੰਗਤਾਂ ਇਕੱਠੀਆਂ ਹੋਈਆਂ ਸਨ। ਪ੍ਰਬੰਧਕਾਂ ਨੇ ਕਿਹਾ ਤੁਸੀਂ ਚਲੇ ਜਾਉ। ਤੁਸੀਂ ਇਥੋਂ ਜੇ ਗ੍ਰਿਫਤਾਰ ਹੋ ਗਏ, ਅਸੀਂ ਬਦਨਾਮੀ ਦਾ ਟਿੱਕਾ ਨਹੀਂ ਲਗਾਉਣਾ, ਇਸ ਲਈ ਚਲੇ ਜਾਉ।

ਮੈਂ ਫਿਰ ਰਾਤ ਨੂੰ ਸਫ਼ਰ ਕਰਕੇ ਦਿੱਲੀ ਪਹੁੰਚਿਆ। ਪਰ ਦਿੱਲੀ ਵਿਚ ਜੋ ਮੇਰੀ ਮਾਨਸਿਕ ਹਾਲਤ ਸੀ, ਪੰਜਾਬੀ ਬਾਗ਼ ਦੇ ਗੁਰਦੁਆਰੇ ਦੇ ਪ੍ਰਬੰਧਕਾਂ ਨੇ, ਖ਼ਾਸ ਕਰਕੇ ਕੁਲਦੀਪ ਸਿੰਘ ਬਿੰਦਰਾ ਜੋ ਅੱਜ-ਕਲ੍ਹ ਸਿਆਟਲ (Seattle) ਆਏ ਹੋਏ ਨੇ, ਕਲ੍ਹ ਮੇਰੇ ਕੋਲ ਉਹਨਾਂ ਦਾ ਫੋਨ ਵੀ ਆਇਆ ਸੀ, ਬਈ ਸ਼ਾਇਦ ਇਥੇ ਆਉਣ। ਉਹਨਾਂ ਦੀ ਬੱਚੀ ਇਥੇ ਸਿਆਟਲ (Seattle) ਹੈ। ਉਹ ਮੈਨੂੰ ਪੰਜਾਬੀ ਬਾਗ਼ ਦੇ ਗੁਰਦੁਆਰੇ ਵਿਚ ਲੈ ਗਏ, ਮੈਂਬਰਾਂ ਵਿਚੋਂ ਸਨ ਅਤੇ ਸਰਕਰਦਾ ਸਿੰਘਾਂ ਵਿਚੋਂ। ਕਹਿਣ ਲੱਗੇ ਤੁਸੀਂ ਸਾਰੇ ਹਾਲਾਤ ਇਥੇ ਕੌਮ ਨੂੰ ਦੱਸੋ। ਤਾਂ ਮੈਂ ਓਥੇ ਦੱਸਣੇ ਆਰੰਭ ਕੀਤੇ। ਇਹ ਸਾਰਾ ਪ੍ਰੋਗਰਾਮ ਸਿੰਘ ਸਭਾ ਪੰਜਾਬੀ ਬਾਗ਼ ਨੇ ਬਣਾਇਆ। ਦੂਸਰੇ ਦਿਨ ਮਾਡਲ ਟਾਊਨ ਗੁਰਦੁਆਰੇ, ਤੀਸਰੇ ਦਿਨ ਮਾਲਵੀਆ ਨਗਰ, ਚੌਥੇ ਦਿਨ ਸ਼ਾਹਦਰਾ, ਪੰਜਵੇਂ ਦਿਨ ਫਿਰ ਮੇਰਾ ਪ੍ਰੋਗਰਾਮ ਮਾਡਲ ਟਾਊਨ ਸੀ। ਇਸ ਦੌਰਾਨ, ਦਾਸ ਨੇ ਇਕ ਸਿੰਘ ਜੋ ਦਾਸ ਦੇ ਨਾਲ ਚਲਦਾ ਹੈ, ਸੰਤ ਕਰਨੈਲ ਸਿੰਘ ਕਰਕੇ ਭਾਰਤ ਵਿਚ, ਇਕ ਬਾਂਹ ਹੈ ਉਸ ਵਿਚਾਰੇ ਦੀ, ਕੈਸਟਾਂ ਤੇ ਕਿਤਾਬਾਂ ਵੇਚ ਕੇ ਆਪਣੀ ਉਪਜੀਵਿਕਾ ਚਲਾਉਂਦਾ ਹੈ। ਪਰ ਚੂੰਕਿ ਉਹ ਭੇਸ ਬਿਹੰਗਮ

ਵਾਲਾ, ਨਿਹੰਗਾਂ ਵਾਲਾ ਰਖਦਾ ਹੈ। ਮੈਂ ਉਸ ਨੂੰ ਕਿਹਾ ਤੇਰੇ ਤੇ ਕੋਈ ਸ਼ੱਕ ਨਹੀਂ ਕਰੇਗਾ, ਤੂੰ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਕੋਲ ਜਾ, ਓਥੋਂ ਸਾਰੇ ਹਾਲਾਤ ਲਿਆ। ਮੈਂ ਅੱਜ ਤਕ ਉਸ ਕੋਲੋਂ ਤਫ਼ਸੀਲ ਤੇ ਨਹੀਂ ਪੁੱਛ ਸਕਿਆ ਕਿ ਐਸੇ ਹਾਲਾਤ ਵਿਚ ਉਹ ਕਿਵੇਂ ਪਹੁੰਚਿਆ ਗਿਆਨੀ ਚੇਤ ਸਿੰਘ ਤਕ। ਕਿਸ ਜ਼ਰੀਏ ਨਾਲ ਪਹੁੰਚਿਆ, ਕਿਸ ਸਾਧਨ ਨਾਲ ਪਹੁੰਚਿਆ, ਉੱਦਮੀ ਬੜਾ ਹੈ। ਦਿੱਲੀ ਦੇ ਸਾਰੇ ਜਾਣਦੇ ਨੇ, ਹੁਣ ਤੇ ਸਾਰੇ ਭਾਰਤ ਦੇ ਜਾਣਦੇ ਨੇ, ਕਿਉਂਕਿ ਸਾਰਾ ਦੇਸ ਉਸ ਨੇ ਸਾਡੇ ਨਾਲ ਭਰਮਣ ਕੀਤਾ ਹੈ, ਕਰਨੈਲ ਸਿੰਘ ਇਕ ਸਾਧਾਰਨ ਜਿਹਾ ਵਿਅਕਤੀ। ਉਹ ਪੰਜ ਸਫ਼ਿਆਂ ਦੀ ਚਿੱਠੀ ਤੀਜੇ ਦਿਨ, ਗਿਆਨੀ ਚੇਤ ਸਿੰਘ ਜੀ ਦੀ ਲੈ ਆਇਆ। ਉਹਨਾਂ ਨੇ ਸਾਰੇ ਹਾਲਾਤ ਲਿਖੇ ਉਸ ਪੰਜ ਸਫ਼ਿਆਂ ਦੀ ਚਿੱਠੀ ਵਿਚ। ਇਹ ਸ੍ਰੀ ਗੁਰੂ ਸਿੰਘ ਸਭਾ, ਮਾਡਲ ਟਾਊਨ ਮੈਂ ਪੜ੍ਹ ਕੇ ਸੁਣਾਉਣੀ ਸ਼ੁਰੂ ਕੀਤੀ। ਦੋ ਸਫ਼ੇ ਹੀ ਮੈਂ ਪੜ੍ਹ ਸਕਿਆ ਸੀ, ਮੇਰਾ ਕੰਠ ਰੁਕਿਆ, ਕਿਉਂਕਿ ਉਸ ਵਿਚ ਜਿਹੜੇ ਹਾਲਾਤ ਲਿਖੇ ਹੋਏ ਸਨ ਕਿ ਕਿਸ ਤਰ੍ਹਾਂ ਪੰਜਾਹ-ਪੰਜਾਹ ਬੰਦਿਆਂ ਨੂੰ ਇਕੋ ਹੀ ਜਗ੍ਹਾ ਜਲਾ ਰਹੇ ਨੇ। ਕਿਸ ਤਰ੍ਹਾਂ ਬੇ-ਕਫ਼ਨ ਲਾਸ਼ਾਂ ਟਰੱਕਾਂ ਤੇ ਢੋ ਕੇ ਲਿਆਂਦੀਆਂ ਜਾ ਰਹੀਆਂ ਨੇ। ਇਹ ਸਾਰੀ ਤਫ਼ਸੀਲ ਗਿਆਨੀ ਚੇਤ ਸਿੰਘ ਜੀ, ਸਾਬਕਾ ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ ਜੀ ਨੇ ਮੈਨੂੰ ਲਿਖੀ।

ਚੂੰਕਿ ਮੈਂ ਦੋ ਸਫ਼ੇ ਹੀ ਪੜ੍ਹ ਸਕਿਆ, ਮੇਰੇ ਨਾਲ ਬੈਠੇ ਸਨ ਗਿਆਨੀ ਕਲਿਆਣ ਸਿੰਘ ਰਾਗੀ ਜਥਾ ਹੈ ਅਜੇ ਮੌਜੂਦ ਨੇ, ਅਜੇ ਵੀ ਮੇਰੇ ਨਾਲ ਭਾਰਤ ਵਿਚ ਚਲਦੇ ਨੇ। (ਇਹ ਗੱਲ 2003 ਵਿਚ ਆਖੀ ਗਈ ਹੈ, ਹੁਣ ਉਹ ਵਿਚਾਰੇ ਵੀ ਨਹੀਂ ਰਹੇ) ਬਾਕੀ ਤਿੰਨ ਸਫ਼ੇ ਉਹਨਾਂ ਨੇ ਪੜ੍ਹ ਕੇ ਸੁਣਾਏ। ਪਰ ਤੀਜੇ ਸਫ਼ੇ ਤੇ ਉਹਨਾਂ ਦੀ ਵੀ ਬੇਹੋਸ਼ੀ ਦੀ ਹਾਲਤ ਹੋ ਗਈ ਸੀ, ਪੜ੍ਹਦਿਆਂ-ਪੜ੍ਹਦਿਆਂ। ਸੰਗਤਾਂ ਸਾਰੀਆਂ ਰੋਣ-ਹਾਕੀਆਂ ਹੋ ਗਈਆਂ ਕਿ ਇਹ ਹਾਲਾਤ ਹੋ ਗਏ ਨੇ। ਸ਼ਾਮ ਤਕ ਉਹਨਾਂ, ਕੁਲਦੀਪ ਸਿੰਘ ਬਿੰਦਰਾ ਜੋ ਹੁਣ ਸਿਆਟਲ (Seattle) ਆਏ ਹੋਏ ਨੇ, ਮੈਨੂੰ ਦੱਸਿਆ ਗਿਆਨੀ ਜੀ ਦਿੱਲੀ ਪੁਲਿਸ ਨੇ ਤੁਹਾਡੇ ਵੀ ਵਾਰੰਟ (Warrant) ਕੱਢ ਦਿੱਤੇ ਨੇ, ਹਿਮਾਚਲ ਪੁਲਿਸ ਨੇ ਤੇ ਕੱਢੇ ਹੀ ਸਨ। ਤੁਸੀਂ ਦਿੱਲੀ ਤੋਂ ਚਲੇ ਜਾਉ, ਲੇਕਿਨ ਮੈਂ ਉਸ ਦਿਨ ਸਰਦਾਰ ਤਰਲੋਚਨ ਸਿੰਘ ਜੀ ਸਰਨਾ, ਜਿਨ੍ਹਾਂ ਦਾ ਲੜਕਾ ਅੱਜ-ਕਲ੍ਹ ਗੁਰਦੁਆਰਾ ਸੀਸ ਗੰਜ ਸਾਹਿਬ ਦਾ ਪਰਧਾਨ ਹੈ, ਆਮ ਲੋਕਾਂ ਨੂੰ ਇਸ ਸਾਰੇ ਹਾਲਾਤ ਦਾ ਕੱਖ ਵੀ ਨਹੀਂ ਪਤਾ। ਉਹ ਆ ਗਏ ਅਤੇ ਮੈਨੂੰ ਕਹਿਣ ਲੱਗੇ, ਸਾਡੇ ਘਰ ਤਹਿਖ਼ਾਨਾ ਹੈ, ਤੁਸੀਂ ਓਥੇ ਰਹਿ ਜਾਉ ਆਰਾਮ ਨਾਲ, ਏਧਰ ਓਧਰ ਭੱਜਣ ਦੀ ਲੋੜ ਨਹੀਂ। ਛੇ ਦਿਨ ਉਹਨਾਂ ਨੇ ਮੈਨੂੰ ਰੱਖਿਆ, ਆਪਣੇ ਘਰ ਦੇ ਵਿਚ, ਸਰਦਾਰ ਤਰਲੋਚਨ ਸਿੰਘ ਜੀ ਸਰਨਾ, ਜਿਨ੍ਹਾਂ ਦੇ ਸਾਹਿਬਜ਼ਾਦੇ ਹੁਣ ਨੌਜਵਾਨ ਹੀ ਨੇ, ਜੋ ਦਿੱਲੀ ਸਿੱਖ ਗੁਰਦੁਆਰਾ ਕਮੇਟੀ ਦੇ ਪਰੈਜ਼ੀਡੈਂਟ ਨੇ, ਸਰਨਾ ਸਾਹਿਬ ਕਰਕੇ ਕਹਿੰਦੇ ਨੇ ਉਹਨਾਂ ਨੂੰ। ਉਹਨਾਂ ਦੇ ਪਿਤਾ ਅਜੇ ਵੀ ਜ਼ਿੰਦਾ ਨੇ ਤਰਲੋਚਨ ਸਿੰਘ ਜੀ ਸਰਨਾ। ਬਹੁਤ ਵੱਡਾ ਕਾਰਖ਼ਾਨਾ ਸੀ ਚੌਰਾਸੀ ਵਿਚ ਜਲਾ ਦਿੱਤਾ ਗਿਆ, ਕੋਠੀ ਜਲਾ

ਦਿੱਤੀ ਗਈ, ਫਿਰ ਗੁਰੂ ਮਹਾਰਾਜ ਨੇ ਮਿਹਰ ਕੀਤੀ। ਛੇਵੇਂ ਦਿਨ ਰਾਤ ਨੂੰ ਮੈਨੂੰ ਕਹਿਣ ਲੱਗੇ, ਐਸਾ ਲਗਦਾ ਹੈ, ਲੋਕਾਂ ਨੂੰ, ਪੁਲਿਸ ਨੂੰ ਪਤਾ ਲੱਗ ਗਿਆ ਹੈ ਕਿ ਤੁਸੀਂ ਇਥੇ ਹੋ, ਇਸ ਲਈ ਤੁਹਾਨੂੰ ਕੱਢਣ ਦਾ ਇੰਤਜ਼ਾਮ ਕਰਦੇ ਹਾਂ। ਅੰਮ੍ਰਿਤ-ਵੇਲੇ ਉਹਨਾਂ ਨੇ ਮੈਨੂੰ ਇਟਾਵਾ ਪਹੁੰਚਾਇਆ, ਯੂ.ਪੀ. ਵਿਚ। ਫਿਰ ਮੈਂ ਓਧਰੋਂ ਬਿਦਰ ਚਲਾ ਗਿਆ। ਥਾਂ-ਥਾਂ ਭਟਕਦਾ ਰਿਹਾ।

ਕੁਰਕੀ ਦੇ ਵਾਰੰਟ ਜਦ ਅਲਵਰ ਚਲੇ ਗਏ, ਸੰਤ ਲੌਂਗੋਵਾਲ ਜੀ ਦਾ ਮੈਨੂੰ ਸੰਦੇਸ਼ਾ ਆਇਆ ਕਿ ਤੁਸੀਂ ਗ੍ਰਿਫਤਾਰ ਹੋ ਜਾਉ, ਨਹੀਂ ਤੇ ਹੋਰ ਖ਼ੱਜਲ-ਖ਼ੁਆਰ ਹੋਵੋਗੇ, ਤਾਂ ਮੈਂ ਦਿੱਲੀ ਆ ਕੇ ਆਪਣੀ ਗ੍ਰਿਫ਼ਤਾਰੀ ਦੇ ਦਿੱਤੀ। ਜਿਹੜੇ ਹਾਲਾਤ ਵਰਤੇ, ਆਪਣੀ ਰਿਹਾਈ, ਮੇਰੀ ਜ਼ਮਾਨਤ ਵੀ ਸਰਦਾਰ ਤਰਲੋਚਨ ਸਿੰਘ ਜੀ ਸਰਨਾ ਜੀ ਨੇ ਦਿੱਤੀ। ਪੰਜ ਲੱਖ ਰੁਪਏ ਦੀ ਜ਼ਮਾਨਤ, ਦਿੱਲੀ ਸਿੱਖ ਗੁਰਦੁਆਰਾ ਕਮੇਟੀ ਦੇ ਪਰੈਜ਼ੀਡੈਂਟ ਉਹਨਾਂ ਦੇ ਪਿਤਾ ਜੀ ਨੇ ਦਿੱਤੀ। ਇਸ ਦੇ ਨਾਲ ਮੈਂ ਫਿਰ ਪੰਜਾਬ ਦਾ ਰੁਖ ਕੀਤਾ, ਚੂੰਕਿ ਸਰਦਾਰ ਬਲਵੰਤ ਸਿੰਘ ਸਾਬਕਾ ਵਜ਼ੀਰ ਖ਼ਜ਼ਾਨਾ ਮਰਹੂਮ, ਉਹਨਾਂ ਦਾ ਸੰਦੇਸ਼ਾ ਆਇਆ ਕਿ ਕਾਨਫ਼ਰੰਸ ਰੱਖੀ ਗਈ ਹੈ ਗੁਰਦੁਆਰਾ ਬਾਬਾ ਦੀਪ ਸਿੰਘ ਜੀ, ਤੁਸੀਂ ਪਹੁੰਚੋ।

ਲੇਕਿਨ ਇਸ ਦੌਰਾਨ ਮੈਨੂੰ ਇਹ ਪਤਾ ਚਲਿਆ ਕਿ ਪੰਜਾਬ ਪੁਲਿਸ ਨੇ ਵੀ ਮੇਰੇ ਵਾਰੰਟ ਕੱਢੇ ਹੋਏ ਨੇ ਅਤੇ ਪੰਜਾਬ ਵਿਚ ਮੇਰਾ ਜਾਣਾ ਵਰਜਿਤ ਹੈ। ਮੈਂ ਪੰਜਾਬ ਨਹੀਂ ਜਾ ਸਕਦਾ, ਕਸ਼ਮੀਰ ਨਹੀਂ ਜਾ ਸਕਦਾ, ਯੂ.ਪੀ. ਨਹੀਂ ਜਾ ਸਕਦਾ, ਦਿੱਲੀ ਵੀ ਨਹੀਂ। ਲੇਕਿਨ ਮੈਂ ਭੇਸ ਬਦਲ ਕੇ ਪਹੁੰਚਿਆ, ਖੁਸ਼ਕਿਸਮਤੀ ਹੈ ਕਿ ਮੈਨੂੰ ਢੰਗ ਨਾਲ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਦੇ ਘਰ ਸੱਜਣ ਮਿੱਤਰਾਂ ਨੇ ਪਹੁੰਚਾ ਦਿੱਤਾ ਜਿਸ ਢੰਗ ਨਾਲ ਮੈਂ ਇੰਤਜ਼ਾਮ ਕੀਤਾ ਸੀ। ਉਸੇ ਵਕਤ ਮੈਨੂੰ ਪ੍ਰੋ. ਦਰਸ਼ਨ ਸਿੰਘ ਜੀ ਵੀ ਮਿਲ ਗਏ ਸਨ। ਪੈਂਟ ਕੋਟ ਇਹਨਾਂ ਨੇ ਪਹਿਨਿਆ ਹੋਇਆ ਸੀ, ਦਾੜ੍ਹਾ ਬੰਨ੍ਹਿਆ ਹੋਇਆ, ਬੜੀ ਮੁਸ਼ਕਿਲ ਨਾਲ ਮੈਂ ਇਹਨਾਂ ਨੂੰ ਪਹਿਚਾਣ ਸਕਿਆ। ਫਾਈਲਾਂ ਹੱਥ ਦੇ ਵਿਚ, ਇੰਨਕਮ ਟੈਕਸ ਅਫ਼ਸਰ ਬਣੇ ਹੋਏ। ਇਹ ਵੀ ਭੇਸ ਬਦਲ ਕੇ ਆਏ।

ਕਾਨਫ਼ਰੰਸ ਵਿਚ ਸ਼ਾਮਿਲ ਹੋਏ। ਸਵੇਰੇ ਕੀਰਤਨ ਹੋ ਰਿਹਾ ਸੀ, 11 ਵਜੇ ਦਾਸ ਦਾ ਪ੍ਰੋਗਰਾਮ ਸੀ ਅਤੇ ਘੰਟਾ ਬੋਲਣਾ ਸੀ। ਸ. ਬਲਵੰਤ ਸਿੰਘ ਮੈਨੂੰ ਕਹਿਣ ਲੱਗੇ, ਦਸ ਹਜ਼ਾਰ ਦੇ ਕਰੀਬ ਸੰਗਤ ਹੈ ਤੇ ਲੰਗਰ ਦਾ ਕੋਈ ਇੰਤਜ਼ਾਮ ਨਹੀਂ ਹੈ। ਦਰਬਾਰ ਸਾਹਿਬ ਵਿਚ ਕਬਜ਼ਾ ਫ਼ੌਜ ਦਾ ਹੈ। ਬਾਬਾ ਦੀਪ ਸਿੰਘ ਜੀ ਦੇ ਅਸਥਾਨ ਤੇ ਇਤਨੇ ਸੱਜਣਾਂ ਵਾਸਤੇ ਲੰਗਰ ਬਣਾਉਣ ਦਾ ਇੰਤਜ਼ਾਮ ਕੋਈ ਨਹੀਂ। ਮੈਂ ਕਿਹਾ ਆਪੇ ਗੁਰੂ ਮਹਾਰਾਜ ਮਿਹਰ ਕਰੇਗਾ, ਤੁਸੀਂ ਕਾਨਫ਼ਰੰਸ ਚਲਾਉ। ਬੇਗੋਵਾਲ ਤੇ ਆਲੇ-ਦੁਆਲੇ ਦੇ ਹੋਰ ਪਿੰਡ ਟਰੈਕਟਰਾਂ ਦੇ ਉੱਪਰ ਲੰਗਰ ਲੱਦ ਕੇ ਲੈ ਆਏ। ਉਹਨਾਂ ਦੀ ਸਿਆਣਪ ਸੀ, ਉਹਨਾਂ ਨੇ ਬੀਬੀਆਂ ਨੂੰ ਅੱਗੇ ਕਰ ਦਿੱਤਾ। ਪੁਲਿਸ ਅਤੇ ਫ਼ੌਜ ਦਾ ਘੇਰਾ ਸੀ ਅੰਮ੍ਰਿਤਸਰ ਦੇ ਚਾਰੇ ਪਾਸੇ। ਜਦੋਂ ਬੀਬੀਆਂ ਸਿਰ ਦੇ ਉੱਤੇ ਪਰਸ਼ਾਦੇ ਅਤੇ ਦਾਲ ਦੇ ਪਤੀਲੇ ਲੈ ਕੇ ਚੱਲੀਆਂ

ਘੇਰੇ ਦੇ ਕੋਲ ਆਈਆਂ (ਇਹ ਅੰਮ੍ਰਿਤਸਰ ਦੇ ਲੋਕਾਂ ਦੇ ਕੋਠੇ ਤੇ ਚੜ੍ਹ ਕੇ ਦੇਖੇ ਹੋਏ ਹਾਲਾਤ) ਫ਼ੌਜ ਨੇ ਸਟੇਨਗੰਨਾਂ ਤਾਣ ਦਿੱਤੀਆਂ। ਆਖਿਆ ਰੁਕ ਜਾਉ। ਇਕ ਬੀਬੀ ਨੇ ਗਰਮ-ਗਰਮ ਦਾਲਾ ਫ਼ੌਜੀ ਤੇ ਹੀ ਪਾ ਦਿੱਤਾ, ਡੋਲ੍ਹ ਦਿੱਤਾ ਅਤੇ ਘੇਰਾ ਤੋੜ ਦਿੱਤਾ। ਇਕ ਬੀਬੀ ਨੇ ਤੋੜਿਆ ਸਾਰੀਆਂ ਬੀਬੀਆਂ ਦਾਖ਼ਲ ਹੋ ਗਈਆਂ, ਸਾਰੀਆਂ ਕੋਲ ਲੰਗਰ ਸੀ।

ਪਿਛੋਂ ਹਦਾਇਤ ਮੰਗੀ ਗਈ ਕੀ ਕਰੀਏ, ਪਰ ਉਹਨਾਂ ਨੂੰ ਹੁਕਮ ਹੋਇਆ ਸੀ ਗੋਲੀ ਨਹੀਂ ਚਲਾਉਣੀ। ਅਗਰ ਬੀਬੀਆਂ ਨੇ ਘੇਰਾ ਤੋੜਿਆ ਹੈ ਗੋਲੀ ਨਾ ਚਲਾਉ। ਲੰਗਰ ਇਤਨਾ ਆ ਗਿਆ ਕਿ ਦੋ ਦਿਨ ਤਕ ਚਲਦਾ ਰਿਹਾ। ਗੁਰੂ ਦੀ ਐਸੀ ਮਿਹਰ। ਕਾਨਫ਼ਰੰਸ ਆਰੰਭ ਹੋਈ, ਇਹਦੇ ਵਿਚ ਚੋਟੀ ਦੇ ਲੀਡਰ ਬੈਠੇ ਸਨ, ਹੁਣ ਦੇ ਮਲੇਰਕੋਟਲੇ ਦੇ ਨਵਾਬ ਵੀ ਬੈਠੇ ਸਨ, ਇਹ ਵੀ ਆਏ। ਮੈਂ ਹੈਰਾਨ ਹੋਇਆ, ਉਦੋਂ ਇਹਨਾਂ ਦੇ ਬਜ਼ੁਰਗਾਂ ਨੇ ਹਾਅ ਦਾ ਨਾਹਰਾ ਮਾਰਿਆ ਅਤੇ ਹਾਅ ਦਾ ਨਾਹਰਾ ਮਾਰਨ ਵਾਸਤੇ ਅੱਜ ਵੀ ਆ ਗਏ। ਇਹ ਤੁਹਾਨੂੰ ਮੈਂ ਚਸ਼ਮਦੀਦ ਹਾਲਾਤ ਦੱਸਦਾ ਪਿਆ ਹਾਂ। ਉਹ ਸਟੇਜ ਤੇ ਮੇਰੇ ਪਿੱਛੇ ਬੈਠੇ ਸਨ। ਮੈਂ ਬੋਲਣਾ ਆਰੰਭ ਕੀਤਾ, ਰੱਬ ਦੀ ਨੇਤ ਬਹੁਤ ਜ਼ੋਰ ਦੀ ਬਾਰਿਸ਼ ਸ਼ੁਰੂ ਹੋ ਗਈ। ਥੱਲੇ ਕੋਈ ਵਿਛਾਈ ਤੇ ਹੈ ਨਹੀਂ ਸੀ ਅਤੇ ਦੇਖਦਿਆਂ ਦੇਖਦਿਆਂ ਥੱਲੇ ਪਾਣੀ ਵੀ ਵਗਣਾ ਸ਼ੁਰੂ ਹੋ ਗਿਆ। ਅੱਧੀ ਸੰਗਤ ਉੱਠ ਖੜੀ ਹੋਈ। ਮੇਰੇ ਕੋਲੋਂ ਨਵਾਬ ਮਲੇਰਕੋਟਲਾ ਨੇ ਮਾਈਕ ਲੈ ਕੇ, ਖੜੇ ਹੋ ਕੇ ਸੰਗਤ ਨੂੰ ਸੰਬੋਧਨ ਕੀਤਾ, ਬਈ ਮੈਂ ਤੇ ਇਤਿਹਾਸ ਦੇ ਵਿਚ ਪੜ੍ਹਿਆ ਸੀ ਕਿ ਗੋਲੀਆਂ ਦੀ ਬਾਰਿਸ਼ ਵੀ ਹੋਵੇ ਤਾਂ ਵੀ ਸਿੱਖ ਮੈਦਾਨ ਛੱਡ ਕੇ ਨਹੀਂ ਜਾਂਦੇ ਤੁਸੀਂ ਤੇ ਪਾਣੀ ਦੀ ਬਾਰਿਸ਼ ਨਾਲ ਭੱਜ ਚਲੇ ਹੋ। ਉਹ ਕਹਿਣ ਲੱਗੇ, ਦੇਖੋ ਮੈਂ ਵੀ ਭਿੱਜ ਗਿਆ ਹਾਂ। ਉਸ ਦਾ ਸੂਟ ਵੀ ਭਿੱਜ ਗਿਆ ਸੀ। ਗਰਮ ਸੂਟ ਉਸ ਨੇ ਪਹਿਨਿਆ ਹੋਇਆ ਸੀ, ਭਿੱਜ ਗਿਆ ਸੀ। ਉਹ ਕਹਿਣ ਲੱਗੇ, ਮੈਂ ਵੀ ਤੇ ਭਿੱਜ ਗਿਆ ਹਾਂ। ਬੈਠੋ ਨੱਸਦੇ ਕਿਉਂ ਹੋ। ਫਿਰ ਪਾਣੀ ਵਿਚ ਸਾਰੇ ਬੈਠੇ ਨੇ, ਤੇ ਜਿੱਥੋਂ ਤਕ ਮੇਰਾ ਅੰਦਾਜ਼ਾ ਹੈ, ਤਿੰਨ ਘੰਟੇ ਮੀਂਹ ਪੈਂਦਾ ਰਿਹਾ, ਘੰਟਾ ਭਰ ਮੈਂ ਬੋਲਿਆ ਹਾਂ, ਮੈਂ ਵੀ ਭਿੱਜ ਗਿਆ। ਦਸਤਾਰ ਵਿਚੋਂ ਪਾਣੀ ਨਿਕਲੇ, ਕੱਪੜਿਆਂ ਵਿਚੋਂ ਪਾਣੀ ਨਿਕਲੇ। ਬਾਅਦ ਵਿਚ ਪ੍ਰੋ. ਦਰਸ਼ਨ ਸਿੰਘ ਜੀ ਬੋਲੇ। ਇਸ ਕਾਨਫ਼ਰੰਸ ਨੇ ਵਕਤ ਦੀ ਹਕੂਮਤ ਨੂੰ ਹਿਲਾ ਦਿੱਤਾ।

ਉਹ (ਭਾਵ ਸਰਕਾਰ) ਫਿਰ ਦਰਬਾਰ ਸਾਹਿਬ ਦਾ ਕਬਜ਼ਾ ਦੇਣ ਲਈ ਸਤੰਬਰ ਵਿਚ ਮਜਬੂਰ ਹੋਈ। ਜਿਸ ਦਿਨ ਇਹ ਕਬਜ਼ਾ ਮਿਲਿਆ ਹੈ, ਮੰਜੀ ਸਾਹਿਬ ਕਥਾ ਦਾਸ ਨੇ ਸਭ ਤੋਂ ਪਹਿਲੇ ਕੀਤੀ ਹੈ। ਸਰੋਤੇ ਕਿਤਨੇ ਸਨ, ਦੋ ਗ੍ਰੰਥੀ ਸਨ, ਦੋ ਤਿੰਨ ਸੇਵਾਦਾਰ ਅਤੇ ਦੋ ਤਿੰਨ ਦਾਸ ਦੇ ਨਾਲ ਸਾਥੀ ਸਨ। ਹੋਰ ਕੋਈ ਵੀ ਨਹੀਂ ਸੀ। ਮੈਂ ਸਰਦਾਰ ਅਬਿਨਾਸ਼ੀ ਸਿੰਘ ਜੀ ਨੂੰ ਕਿਹਾ, ਮੇਰੀ ਰਿਹਾਇਸ਼ ਦਾ ਇੰਤਜ਼ਾਮ ਕਿੱਥੇ ਹੋਵੇਗਾ, ਮੈਂ ਪੰਦਰਾਂ ਵੀਹ ਦਿਨ ਇਥੇ ਰਹਿਣਾ ਹੈ, ਕਥਾ ਕਰਨੀ ਹੈ। ਕਹਿਣ ਲੱਗੇ ਉਹ ਅਕਾਲੀ ਦਲ

ਦਾ ਦਫ਼ਤਰ ਹੈ, ਬਾਕੀ ਤੇ ਅੱਗ ਲਗ ਕੇ ਸੜ ਚੁੱਕਾ ਹੈ, ਉਹ ਲੈ ਲਉ। ਜਿਉਂ ਮੈਂ ਉਸ ਦਫ਼ਤਰ ਵਿਚ ਗਿਆ, ਗੋਡੇ-ਗੋਡੇ ਖ਼ੂਨ ਸੀ ਓਥੇ। ਖ਼ੂਨ ਵਿਚ ਲਿੱਬੜੇ ਹੋਏ ਬਿਸਤਰੇ ਸਨ, ਜ਼ਿੰਦਾ ਕਾਰਤੂਸ ਪਏ ਸਨ। ਇਸ ਦਾ ਮਤਲਬ ਹੈ ਪਕੜ ਪਕੜ ਕੇ ਓਥੇ ਹੀ ਸ਼ੂਟ ਕਰਦੇ ਗਏ। ਦਾਸ ਦੇ ਨਾਲ ਦਾਸ ਦੀ ਧਰਮ ਦੀ ਭੈਣ, ਭੈਣ ਬਲਵੰਤ ਕੌਰ ਸੀ, ਘਰੋਂ ਸਨ, ਬੱਚੇ ਸਨ, ਦੋ ਤਿੰਨ ਹੋਰ ਸਿੰਘ ਸਨ। ਅਸੀਂ ਸਾਰਿਆਂ ਮਿਲ ਕੇ ਸਫ਼ਾਈ ਕੀਤੀ, ਹੈਂਡ ਪੰਪ ਚਾਲੂ ਕੀਤਾ। ਬਿਜਲੀ ਤੇ ਹੈ ਨਹੀਂ ਸੀ, ਉਹ ਤੇ ਕੱਟ ਚੁੱਕੀ ਸੀ। ਇਸ ਹਾਲਾਤ ਵਿਚ ਓਥੇ ਕਥਾ ਚਲਦੀ ਰਹੀ। ਬਾਅਦ ਵਿਚ ਪਤਾ ਚਲਿਆ ਕਿ ਕਪੂਰਥਲੇ ਦਾ ਜਿਹੜਾ 70 ਬੰਦਿਆਂ ਦਾ ਯਾਤਰੀ ਜਥਾ ਸੀ, ਦੀਵਾਰ ਨਾਲ ਖੜਾ ਕਰਕੇ ਸ਼ੂਟ ਕੀਤਾ ਗਿਆ। ਦੋ ਦਾਸ ਦੇ ਵਿਦਿਆਰਥੀ, ਇਕ ਸੱਤੋਵਾਲੀ ਵਾਲੀ ਗਲੀ ਤੋਂ ਮੇਰੇ ਕੋਲ ਭੇਜੇ ਗਏ ਸਨ, ਇਕ ਨਾਨਕਸਰ ਤੋਂ ਦਲੀਪ ਸਿੰਘ ਮੇਰੇ ਕੋਲ ਆਏ ਸਨ ਪੜ੍ਹਨ ਵਾਸਤੇ, ਕਥਾ ਸਿੱਖਣ ਵਾਸਤੇ। ਸ਼ਿਮਲੇ ਜਾਣ ਲਗਿਆਂ ਮੈਨੂੰ ਕਹਿਣ ਲੱਗੇ ਅਸੀਂ ਦਰਸ਼ਨ ਕਰ ਆਉਂਦੇ ਹਾਂ ਸ਼ਹੀਦੀ ਗੁਰਪੁਰਬ ਦੇ। ਚਲੇ ਗਏ ਅਤੇ ਕਾਬੂ ਆ ਗਏ। ਜਿਹੜਾ ਸਿੰਧੀ ਹੋਟਲ ਬਾਹਰ ਸੀ, ਓਥੇ ਖੜੇ ਕਰਕੇ ਸ਼ੂਟ ਕੀਤੇ ਗਏ। ਦੀਵਾਰਾਂ ਵਿਚ ਨਿਸ਼ਾਨ ਮੈਨੂੰ ਬਾਅਦ ਵਿਚ ਅਬਿਨਾਸ਼ੀ ਸਿੰਘ ਜੀ ਨੇ ਦਿਖਾਏ। ਚੂੰਕਿ ਦਾਸ ਭਾਰਤ ਵਿਚ ਇਹ ਸਾਰੇ ਹਾਲਾਤ ਜਗ੍ਹਾ-ਜਗ੍ਹਾ ਦੱਸਣ ਲੱਗ ਪਿਆ ਤੇ ਹਰ ਸੂਬੇ ਵਿਚ ਮੇਰਾ ਦਾਖ਼ਲਾ ਬੰਦ ਹੋ ਗਿਆ। ਸਿਰਫ਼ ਮੈਂ ਦਿੱਲੀ ਵਿਚ ਸਿਮਟ ਕੇ ਰਹਿ ਗਿਆ। ਮੈਂ ਇਕ ਅੰਦਾਜ਼ੇ ਦੇ ਮੁਤਾਬਿਕ ਫਿਰ ਚਾਰ ਪੰਜ ਸਾਲ ਦਿੱਲੀ ਹੀ ਰਿਹਾ।



ਸੀਸ ਗੰਜ ਸਾਹਿਬ ਮੈਂ ਕਥਾ ਕਰਦਾ ਰਿਹਾ, ਓਥੋਂ ਦੀ ਕਮੇਟੀ ਨੇ ਹੀ ਫਿਰ ਮੈਨੂੰ ਸਹਿਯੋਗ ਦਿੱਤਾ। ਮੇਰਾ ਖ਼ਰਚਾ ਵੀ ਬਰਦਾਸ਼ਤ ਕੀਤਾ, ਮੇਰੇ ਤੇ ਜੋ ਕੇਸ ਚਲਦੇ ਸਨ, ਵਕੀਲਾਂ ਦਾ ਖ਼ਰਚਾ ਵੀ ਬਰਦਾਸ਼ਤ ਕੀਤਾ ਦਿੱਲੀ ਕਮੇਟੀ ਨੇ। ਬਾਕੀ ਮੈਨੂੰ ਕਿਸੇ ਨੇ ਕੁਝ ਨਹੀਂ ਪੁੱਛਿਆ। ਉਸ ਦੌਰਾਨ ਜਿਸ-ਜਿਸ ਹਾਲਾਤ ਵਿਚੋਂ ਮੈਂ ਲੰਘਿਆ ਹਾਂ, ਇਹ ਵੀ ਬਿਆਨ ਕਰਨ ਤੋਂ ਬਾਹਰ ਹੈ। ਜਿਹੜੇ-ਜਿਹੜੇ ਲੋਕ ਇੰਗਲੈਂਡ, ਕੈਨੇਡਾ ਅਤੇ ਅਮਰੀਕਾ ਵਿਚ ਫੜ੍ਹਾਂ ਮਾਰਦੇ ਨੇ, ਇਹਨਾਂ ਨੂੰ ਕੱਖ ਨਹੀਂ ਪਤਾ, ਕੁਝ ਵੀ ਨਹੀਂ ਪਤਾ। ਐਵੇਂ ਹੀ ਫੜ੍ਹਾਂ ਮਾਰਦੇ ਨੇ, ਜਿਸ-ਜਿਸ ਹਾਲਾਤ ਵਿਚੋਂ ਕੌਮ ਲੰਘੀ ਹੈ। ਕੌਮ ਦੇ ਬੁਲਾਰੇ ਲੰਘੇ ਨੇ। ਫਿਰ ਮੈਂ ਦੇਖਿਆ, ਸਿੱਖ, ਸਿੱਖਾਂ ਨੂੰ ਹੀ ਲੁੱਟਣ ਲੱਗ ਪਏ। ਸਿੱਖ, ਗ੍ਰੰਥੀਆਂ ਨੂੰ ਮਾਰਨ ਲੱਗ ਪਏ। ਲਗਦਾ ਹੈ ਇਹ ਵੀ ਸਾਡੇ ਦੁਸ਼ਟਾਂ ਦੀ ਇਕ ਸੋਚੀ-ਸਮਝੀ ਸਕੀਮ ਸੀ ਕਿ ਚੋਣਵੇਂ-ਚੋਣਵੇਂ ਬੰਦੇ ਛਾਂਟ ਕੇ ਇਕ ਪਾਸੇ ਕਰ ਦਿਓ, ਜੋ ਕੌਮ ਦੇ ਕੰਮ ਆ ਸਕਦੇ ਨੇ, ਲੀਡਰ ਵੀ ਮਾਰ ਦਿੱਤੇ, ਇਕ-ਇਕ ਕਰਕੇ ਲੀਡਰ, ਇਹ ਮੈਨੂੰ ਦਿਸ ਪਿਆ ਅਤੇ ਮੈਂ ਲੁਧਿਆਣੇ ਵੀ ਤੇ ਇਕ ਦੋ ਜਗ੍ਹਾ ਹੋਰ ਵੀ ਭੇਸ ਬਦਲ ਕੇ ਜਾਂਦਾ ਸੀ ਤੇ ਮੈਂ ਇਸ਼ਾਰੇ-ਮਾਤਰ ਕਹਿੰਦਾ ਸੀ ਕਿ ਵਕਤੀ ਤੌਰ ਤੇ ਤਹਿਰੀਕ ਵਾਪਸ ਲੈ ਲਵੋ, ਕਿਉਂਕਿ ਹੁਣ ਸਿੱਖਾਂ ਦੇ ਹੱਥੋਂ ਸਿੱਖਾਂ ਦਾ ਕਤਲ ਹੋਵੇਗਾ, ਇਹ ਰੁਕ ਸਕਦਾ ਹੈ, ਕਿਉਂਕਿ ਇਹ ਸਭ ਕੁਝ

ਸਿੱਖਾਂ ਦੇ ਹੱਥੋਂ ਕਰਾਇਆ ਜਾ ਰਿਹਾ ਹੈ। ਮੈਨੂੰ ਬੁਜ਼ਦਿਲ ਕਹਿ ਦਿੱਤਾ ਗਿਆ ਕਿ ਤੁਸੀਂ ਡਰ ਗਏ ਹੋ। ਮੈਂ ਕਿਹਾ ਡਰ ਕੇ ਤੇ ਮੈਂ ਹੁਣ ਤਾਂ ਜਾਵਾਂ ਜੇ ਮੇਰੇ ਤੇ ਕੇਸ ਨਾ ਹੋਵਣ। ਮੇਰੇ ਤੇ ਕੇਸ ਨੇ, ਦੂਜੇ ਤੀਜੇ ਦਿਨ ਤੇ ਮੈਂ ਕੋਰਟ ਵਿਚ ਹੁੰਦਾ ਹਾਂ। ਬੇਗੋਵਾਲ ਦੇ ਕੋਲ ਇਕ ਪਿੰਡ ਹੈ ਮਕਸੂਦਪੁਰ, ਉਸ ਦਿਨ ਕੁਝ ਨੌਜਵਾਨ ਆਏ ਕਿ ਅਸੀਂ ਅੱਜ ਸ਼ਾਮ ਦਾ ਪ੍ਰੋਗਰਾਮ ਰੱਖਿਆ ਹੈ ਤੁਸੀਂ ਓਥੇ ਆਉ ਭਾਵੇਂ ਕਿਸੇ ਵੀ ਤਰੀਕੇ ਨਾਲ। ਮੈਂ ਉਹਨਾਂ ਨੂੰ ਕਿਹਾ ਕਿ ਗੱਲ ਹੈ ਇਹ, ਕਿ ਜ਼ਖ਼ਮੀ ਹਿਰਦਾ ਹੈ ਮੇਰਾ, ਤੇ ਬਿਮਾਰ ਹਾਂ ਮੈਂ, ਦਿਲ ਦਾ ਮਰੀਜ਼ ਹਾਂ ਤੇ ਹੁਣ ਮੇਰੇ ਕੋਲੋਂ ਭੱਜ-ਦੌੜ ਨਹੀਂ ਹੁੰਦੀ। ਓਥੇ ਫਿਰ ਪੁਲਿਸ ਦਾ ਘੇਰਾ ਪਵੇਗਾ। ਕਹਿਣ ਲੱਗੇ ਕੁਝ ਵੀ ਨਹੀਂ ਹੋਵੇਗਾ ਚਲੋ ਤੁਸੀਂ। ਖ਼ੈਰ ਮੈਂ ਚਲਾ ਗਿਆ, ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਵੀ ਪਹੁੰਚ ਗਏ। ਸੰਤ ਬਾਬਾ ਦਰਸ਼ਨ ਸਿੰਘ ਜੀ ਘਨੂੰਪੁਰ ਕਾਲੇ, ਸੰਤ ਸਮਾਜ ਵਿਚ ਮੈਂ ਇਹਨਾਂ ਨੂੰ ਹੀ ਦੇਖਿਆ ਹੈ ਜੋ ਕੌਮ ਦੇ ਦਰਦ ਵਿਚ ਦਰਦ ਵੰਡਾਉਂਦੇ ਸਨ, ਹੁਣ ਤੇ ਨਹੀਂ ਰਹੇ, ਦੋ ਸਾਲ ਹੋ ਗਏ ਨੇ ਗੁਜ਼ਰ ਗਏ, ਇਹ ਵੀ ਗਏ ਸਨ। ਰਾਗੀ ਜਥਿਆਂ ਵਿਚ ਭਾਈ ਚਤਰ ਸਿੰਘ ਜੀ ਅਤੇ ਭਾਈ ਕਲਿਆਣ ਸਿੰਘ ਜੀ, ਗਿਆਨੀਆਂ ਵਿਚ ਹੋਰ ਗਿਆਨੀ ਸਨ, ਦਲੀਪ ਸਿੰਘ ਜੀ ਦਰਦੀ। ਦਾਸ ਦਾ ਪ੍ਰੋਗਰਾਮ ਅਖ਼ੀਰ ਵਿਚ ਸੀ। ਪਰ ਦੇਖਦਿਆਂ-ਦੇਖਦਿਆਂ ਸਾਰੀ ਸੰਗਤ ਨੂੰ ਪੁਲਿਸ ਨੇ ਘੇਰਾ ਪਾ ਲਿਆ। ਜਿਸ ਐਸ. ਪੀ. ਦੀ ਅਗਵਾਈ ਵਿਚ ਘੇਰਾ ਪਾਇਆ ਅੱਜਕਲ੍ਹ ਐਡਮਨਟਨ (Edmonton) ਹੈ। ਜੋ ਮੈਨੂੰ ਗ੍ਰਿਫ਼ਤਾਰ ਕਰਨ ਆਇਆ ਉਹ ਐਡਮਨਟਨ ਸਟੋਰ ਵਿਚ ਲਗਿਆ ਹੋਇਆ ਹੈ। ਇਹ ਮੈਂ ਇਸ ਵਾਸਤੇ ਕਹਿੰਦਾ ਹਾਂ ਕਿ ਜਦ ਮੈਂ ਅੱਠ ਨੌਂ ਸਾਲ ਪਹਿਲੇ ਐਡਮਨਟਨ ਗਿਆ ਸੀ, ਇਹ ਮੇਰੇ ਕੋਲ ਮਾਫ਼ੀ ਮੰਗਣ ਆਇਆ ਸੀ। ਬੇਦੀ ਸਾਹਿਬ ਕਰਕੇ ਉਸ ਨੂੰ ਕਹਿੰਦੇ ਨੇ। ਮੈਂ ਉਸ ਨੂੰ ਪਹਿਚਾਣ ਤੇ ਨਹੀਂ ਸਕਿਆ ਸੀ ਕਿਉਂਕਿ ਓਥੇ ਮੈਂ ਉਸ ਨੂੰ ਵਰਦੀ ਵਿਚ ਦੇਖਿਆ ਸੀ। ਇਥੇ ਕਾਲੀ ਜਿਹੀ ਵਰਦੀ ਸੀ, ਮੇਰੇ ਕੋਲੋਂ ਪਹਿਚਾਣਿਆਂ ਨਾ ਗਿਆ। ਮੱਥਾ ਟੇਕਿਆ, ਮੈਨੂੰ ਕਹਿਣ ਲੱਗਾ ਗਿਆਨੀ ਜੀ ਪਹਿਚਾਣਿਆਂ, ਮੈਂ ਕਿਹਾ ਨਹੀਂ। ਕਹਿਣ ਲੱਗਾ ਮੈਂ ਐਸ. ਪੀ. ਬੇਦੀ ਕਪੂਰਥਲੇ ਦਾ। ਤੁਹਾਨੂੰ ਗ੍ਰਿਫ਼ਤਾਰ ਕਰਨ ਆਇਆ ਸੀ, ਮਜਬੂਰੀ ਸੀ, ਹੁਕਮ ਸੀ, ਮੇਰੀ ਨੌਕਰੀ ਸੀ। ਮੈਂ ਤੁਹਾਨੂੰ ਉਦੋਂ ਪਰੇਸ਼ਾਨ ਕੀਤਾ। ਅੱਜ ਮੈਂ ਮਾਫ਼ੀ ਮੰਗਣ ਆਇਆ ਹਾਂ ਮੈਨੂੰ ਮੁਆਫ਼ ਕਰ ਦਿਉ। ਐਡਮਨਟਨ ਰਹਿੰਦਾ ਹੈ।

ਮਕਸੂਦਪੁਰ ਸੰਗਤ ਤੇ ਘੇਰਾ ਪਾ ਦਿੱਤਾ। ਇਹਦੇ ਵਿਚ ਇਹ ਹੋਇਆ, ਜਿਹੜੇ ਨੌਜਵਾਨ ਮੈਨੂੰ ਲੈਣ ਆਏ ਸਨ, ਮੈਂ ਉਹਨਾਂ ਨੂੰ ਕਿਹਾ ਓਹੀ ਗੱਲ ਹੋ ਗਈ ਜੋ ਮੈਂ ਤੁਹਾਨੂੰ ਆਖੀ ਸੀ। ਤੁਸੀਂ ਮੈਨੂੰ ਲਿਆਏ, ਖੇਡ ਤੇ ਓਹੀ ਹੋ ਗਈ। ਮੈਂ ਦਿੱਲੀ ਗ੍ਰਿਫ਼ਤਾਰ ਹੋਣਾ ਸੀ, ਲੌਂਗੋਵਾਲ ਜੀ ਦੇ ਕਹੇ ਮੁਤਾਬਿਕ। ਬਾਅਦ ਵਿਚ ਫਿਰ ਦੋਬਾਰਾ ਓਥੇ ਹੋਇਆ। ਮੈਂ ਕਿਹਾ ਹੁਣ ਤੁਸੀਂ ਮੈਨੂੰ ਇਥੇ ਕਰਾਉਗੇ। ਕਹਿਣ ਲੱਗੇ ਨਹੀਂ। ਉਹਨਾਂ ਨੇ ਜਨਰੇਟਰ ਬੰਦ ਕਰ ਦਿੱਤਾ, ਮਕਸੂਦਪੁਰ ਦੇ ਮੁੰਡਿਆਂ ਨੇ। ਅੰਧੇਰਾ ਹੋ ਗਿਆ, ਇਧਰ ਅੰਧੇਰਾ ਹੋਇਆ ਤੇ

ਓਧਰ ਮੈਨੂੰ ਚੁੱਕ ਲਿਆ ਗਿਆ ਅਤੇ ਮੈਂ ਸਮਝਿਆ ਕਿ ਮੈਨੂੰ ਪੁਲਿਸ ਨੇ ਚੁੱਕ ਲਿਆ ਹੈ। ਉਹ ਮੁੰਡਿਆਂ ਨੇ ਚੁੱਕਿਆ ਸੀ। ਉਹ ਮੈਨੂੰ ਕਾਰ ਦੇ ਵਿਚ ਬੈਠਾਉਂਦੇ ਨੇ, ਕਾਰ ਦੌੜਾਉਂਦੇ ਨੇ, ਕਾਰ ਦੀਆਂ ਲਾਈਟਾਂ ਵੀ ਨਹੀਂ ਜਲਾਉਂਦੇ। ਮੈਂ ਕਿਹਾ ਲਾਈਟ ਤੇ ਜਲਾਉ ਅੰਧੇਰਾ ਹੈ। ਕਹਿੰਦੇ ਗਿਆਨੀ ਜੀ ਚੁੱਪ ਰਹੋ ਅਸੀਂ ਤੁਹਾਨੂੰ ਠਿਕਾਣੇ ਤੇ ਪਹੁੰਚਾਉਂਦੇ ਹਾਂ। ਬਾਬਾ ਰੌਸ਼ਨ ਸਿੰਘ ਜੀ ਮਰਦਾਨ ਵਾਲੇ, ਸ਼ਾਇਦ ਇਥੇ ਵੀ ਆਉਂਦੇ ਰਹੇ ਨੇ, ਉਹਨਾਂ ਦੇ ਡੇਰੇ ਮੈਨੂੰ ਲੈ ਗਏ। ਕਹਿਣ ਲੱਗੇ ਬਾਕੀ ਦੀ ਰਾਤ ਤੁਸੀਂ ਇਥੇ ਆਰਾਮ ਨਾਲ ਕੱਟੋ। ਤੁਹਾਡਾ ਦਿੱਲੀ ਪਹੁੰਚਾਣ ਦਾ ਇੰਤਜ਼ਾਮ ਕਰਾ ਦਿਆਂਗੇ। ਅਸੀਂ ਆਪਣੇ ਪਿੰਡ ਵਿਚ ਗ੍ਰਿਫ਼ਤਾਰੀ ਨਹੀਂ ਹੋਣ ਦੇਣੀ ਸੀ, ਇਹ ਬਦਨਾਮੀ ਦਾ ਟਿੱਕਾ ਅਸੀਂ ਆਪਣੇ ਉੱਤੇ ਨਹੀਂ ਲੈਣਾ ਸੀ। ਬਾਅਦ ਵਿਚ ਮੈਨੂੰ ਪਤਾ ਚਲਿਆ ਕਿ ਬਾਬਾ ਦਰਸ਼ਨ ਸਿੰਘ ਜੀ ਵੀ ਚਿੰਤਾ ਵਿਚ ਰਹੇ ਬਈ ਪਤਾ ਨਹੀਂ ਮਸਕੀਨ ਕਿਥੇ ਹੈ। ਸੰਤ ਰੌਸ਼ਨ ਸਿੰਘ ਹੁਰਾਂ ਨੇ ਕਾਫੀ ਸਹਿਯੋਗ ਦਿੱਤਾ। ਉਹਨਾਂ ਨੇ ਆਪਣੇ ਕੱਪੜੇ ਮੈਨੂੰ ਦੇ ਦਿੱਤੇ ਅਤੇ ਕਹਿਣ ਲੱਗੇ ਇਹ ਪਾ ਕੇ ਚਲੇ ਜਾਉ। ਤਾਂ ਫਿਰ ਮੈਂ ਸੰਤਾਂ ਵਾਲਾ ਬਾਣਾ ਪਹਿਣ ਲਿਆ, ਸੰਤ ਰੌਸ਼ਨ ਸਿੰਘ ਹੁਰਾਂ ਦੇ ਕੱਪੜੇ ਅਤੇ ਉਹਨਾਂ ਦੀ ਤਰ੍ਹਾਂ ਦਸਤਾਰਾ ਸਜਾ ਲਿਆ। ਮੁੰਡਿਆਂ ਦੀ ਇਕ ਐਮਬੈਸੇਡਰ (Ambassador) ਕਾਰ ਸੀ, ਉਸ ਤੇ ਉਹ ਮੈਨੂੰ ਲੁਧਿਆਣੇ ਛੱਡ ਆਏ। ਲੁਧਿਆਣੇ ਤੋਂ ਸਰਦਾਰ ਪਰਧਾਨ ਸਿੰਘ ਜੀ ਇਟਾਵੇ ਵਾਲੇ ਮੈਨੂੰ ਅੰਬਾਲੇ ਛੱਡ ਆਏ। ਅੰਬਾਲੇ ਤੋਂ ਇਕ ਹੋਰ ਸੱਜਣ, ਉਹਨਾਂ ਨੇ ਮੈਨੂੰ ਦਿੱਲੀ ਪਹੁੰਚਾ ਦਿੱਤਾ ਅਤੇ ਦਿੱਲੀ ਪਹੁੰਚ ਕੇ ਮੈਂ ਫਿਰ ਗ੍ਰਿਫ਼ਤਾਰ ਹੋ ਗਿਆ।



ਇਹ ਜਿਹੜੇ ਦੁਖਦ ਹਾਲਾਤ ਲੰਘਦੇ ਰਹੇ, ਇਸ ਦੇ ਵਿਚ ਕਿਉਂਕਿ ਨੌਜਵਾਨਾਂ ਦੇ ਹੱਥ ਵਿਚ ਵਾਗਡੋਰ ਸੀ, ਬਜ਼ੁਰਗ ਇਕ ਪਾਸੇ ਹੋ ਗਏ ਸਨ। ਕਹਿੰਦੇ ਨੇ ਕਾਰ ਵਿਚ ਜੇ ਗੈਸ ਪਾਈਦੀ ਹੈ ਤੇ ਕੂਲੈਂਟ ਵੀ ਪਾਈਦਾ ਹੈ। ਕੂਲੈਂਟ (Coolent) ਤੇ ਹੈ ਨਹੀਂ ਸੀ, ਗੈਸ ਹੀ ਗੈਸ ਸੀ, ਇਸ ਲਈ ਓਵਰਹੀਟ (Over heat) ਹੋ ਗਈ ਸੀ। ਇਹਨਾਂ ਦੀ ਓਵਰਹੀਟਿੰਗ (Over-heating) ਤੋਂ ਦੁਸ਼ਟਾਂ ਨੇ ਫ਼ਾਇਦਾ ਉਠਾਇਆ ਅਤੇ ਸਿੱਖਾਂ ਦੇ ਰੂਪ ਵਿਚ ਧਾੜਵੀ ਭੇਜ ਕੇ ਸਿੱਖਾਂ ਨੂੰ ਮਾਰਨਾ ਸ਼ੁਰੂ ਕੀਤਾ। ਉਸ ਦਿਨ ਮੇਰਾ ਦਿਲ ਬਹੁਤ ਟੁੱਟ ਗਿਆ ਜਦ ਇੰਦੌਰ ਤੋਂ ਸਰਦਾਰ ਪ੍ਰੀਤਮ ਸਿੰਘ ਪਰਿਵਾਰ ਸਹਿਤ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਆਏ ਤੇ ਜੰਡਿਆਲੇ ਦੇ ਕੋਲ ਸਾਰੇ ਪਰਿਵਾਰ ਸਮੇਤ ਸ਼ੂਟ ਕਰ ਦਿੱਤੇ ਗਏ। ਉਹਨਾਂ ਦੇ ਸੋਗ ਵਿਚ ਇੰਦੌਰ ਤਿੰਨ ਦਿਨ ਬੰਦ ਰਿਹਾ, ਕਿਉਂਕਿ ਸ਼ਹਿਰ ਦਾ ਸਭ ਤੋਂ ਸ਼ਰੀਫ਼ ਮਨੁੱਖ ਸੀ। ਮੈਂ ਐਲਾਨੀਆਂ ਕਿਹਾ ਕਿ ਇਹ ਸਿੱਖ ਨਹੀਂ ਕਰ ਸਕਦੇ, ਸਿੱਖਾਂ ਦੇ ਰੂਪ ਵਿਚ ਭੇੜੀਏ ਕਰ ਰਹੇ ਨੇ। ਵਕਤੀ ਤੌਰ ਤੇ ਤਹਿਰੀਕ ਵਾਪਸ ਲੈ ਲਉ ਨਹੀਂ ਤੇ ਬਹੁਤ ਸਾਰੇ ਸਿੱਖ ਮਾਰੇ ਜਾਣਗੇ। ਮੇਰੇ ਦੇਖਦਿਆਂ-ਦੇਖਦਿਆਂ ਆਖ਼ਿਰ ਇਕ ਦਿਨ ਐਸਾ ਹੋਇਆ ਕਿ ਸੰਤ ਲੌਂਗੋਵਾਲ ਜੀ ਨੇ ਵੀ ਫ਼ੈਸਲਾ ਕਰ ਲਿਆ ਕਿ ਸੁਲਾਹ ਕਰ ਲਈਏ ਅਤੇ ਮੇਰੇ ਦੇਖਣ ਦਾ ਵਾਕਿਆ ਹੈ ਕਿ ਸੰਤ ਲੌਂਗੋਵਾਲ ਜੀ ਨੂੰ

ਰਕਾਬ ਗੰਜ ਤੋਂ ਨਿਕਲਦਿਆਂ, ਇਕ ਨੌਜਵਾਨ ਨੇ ਇਥੋਂ ਪਕੜ ਲਿਆ (ਭਾਵ ਗਿਰੇਵਾਨ ਤੋਂ) ਕਿ ਫ਼ੈਸਲੇ ਤੇ ਦਸਤਖ਼ਤ ਕਿਉਂ ਕੀਤੇ ? ਅੱਖਾਂ ਭਰੀਆਂ ਹੋਈਆਂ ਸਨ ਸੰਤ ਲੌਂਗੋਵਾਲ ਜੀ ਦੀਆਂ, ਕਹਿੰਦੇ ਜੁਆਨਾਂ ਨੂੰ ਬਚਾਉਣ ਵਾਸਤੇ ਦਸਤਖ਼ਤ ਕੀਤੇ ਨੇ। ਰੁਲ ਜਾਣੀਆਂ ਨੇ ਜੁਆਨੀਆਂ। ਤੇਰੇ ਵਰਗੇ ਜਵਾਨਾਂ ਨੂੰ ਬਚਾਉਣ ਵਾਸਤੇ ਕੀਤੇ ਨੇ, ਨਹੀਂ ਤੇ ਰੁਲ ਜਾਉਗੇ। ਸੰਭਲਣ ਦਿਓ, ਅਜੇ ਕੌਮ ਸਾਰੀ ਜ਼ਖ਼ਮੀ ਹੈ, ਸੰਭਲਣ ਦਿਓ, ਪਰ ਕੌਣ ਇਤਨੀ ਗੱਲ ਸਮਝੇ। ਇਹ ਮੇਰੇ ਸਾਹਮਣੇ ਦੀ ਗੱਲ ਹੈ, ਗਿਰੇਵਾਨ ਪਕੜਿਆ ਅਤੇ ਪੰਜ ਸੱਤ ਗਾਲ੍ਹਾਂ ਵੀ ਕੱਢੀਆਂ ਕਿ ਕਿਉਂ ਦਸਤਖਤ ਕੀਤੇ, ਉਹ ਕਹਿਣ ਲੱਗੇ ਤੁਹਾਨੂੰ ਬਚਾਉਣ ਵਾਸਤੇ। ਮੈਂ ਨਹੀਂ ਚਾਹੁੰਦਾ ਪੰਜਾਬ ਦੀ ਹੋਰ ਨੌਜਵਾਨੀ ਬਰਬਾਦ ਹੋਵੇ।

ਇਹ ਜੋ ਐਸ. ਪੀ. ਬੇਦੀ ਐਡਮਨਟਨ ਵਿਚ ਹੈ, ਇਸ ਨੇ ਵੀ ਕਬੂਲ ਕੀਤਾ ਕਿ ਗਿਆਨੀ ਜੀ ਇਹ ਤੇ ਇਕ ਤਹਿਰੀਕ ਸੀ ਕਿ ਇਸ ਤਰ੍ਹਾਂ ਦੇ ਸਾਰੇ ਨੌਜਵਾਨ ਖ਼ਤਮ ਕਰਨੇ ਨੇ। ਇਹ ਉਹ ਆਪ ਕਹਿੰਦਾ ਹੈ, ਹੁਣ ਕਹਿੰਦਾ ਹੈ। ਚੂੰਕਿ ਹੁਣ ਆ ਗਿਆ ਹੈ ਪੰਜਾਬ ਤੋਂ ਅਤੇ ਐਡਮਨਟਨ ਰਹਿੰਦਾ ਹੈ, ਹੁਣ ਸਾਰੀ ਗੱਲ ਦੱਸਦਾ ਹੈ। ਮੈਂ ਕਿਹਾ ਉਦੋਂ ਤੇ ਤੂੰ ਵੀ ਬਹੁਤ ਤੰਗ ਕੀਤਾ, ਬਹੁਤ ਪਰੇਸ਼ਾਨ ਕੀਤਾ। ਕਈ ਨੌਜਵਾਨਾਂ ਨੂੰ ਬਰਬਾਦ ਕੀਤਾ। ਪੰਜਾਬ ਵਿਚ ਪਾਬੰਦੀ ਵੀ ਉਸ ਨੇ ਮੇਰੇ ਤੇ ਇਸੇ ਲਈ ਲਾਈ ਸੀ ਕਿ ਤੁਸੀਂ ਪੰਜਾਬ ਨਹੀਂ ਆ ਸਕਦੇ।

ਧੰਨ ਗੁਰੂ ਰਾਮਦਾਸ ਜੀ ਦੇ ਗੁਰਪੁਰਬ ਤੇ ਮੈਂ ਛੁਪ ਕੇ ਜਾਂਦਾ ਰਿਹਾ। ਚੌਰਾਸੀ ਦਾ ਇਹ ਲਗਿਆ ਹੋਇਆ ਜ਼ਖ਼ਮ ਕਾਫ਼ੀ ਲੰਬੇ ਸਮੇਂ ਤਕ ਰਿਸਦਾ ਰਿਹਾ। ਫਿਰ ਜੋ ਕਾਂਡ ਹੋਇਆ, ਸਿੱਖਾਂ ਦਾ ਕਤਲੇਆਮ ਹੋਇਆ, ਕਾਨ੍ਹਪੁਰ ਵਿਚ, ਦਿੱਲੀ ਵਿਚ, ਟਾਟਾ ਨਗਰ ਦੇ ਵਿਚ ਅਤੇ ਇੰਦੌਰ ਦੇ ਵਿਚ, ਗਵਾਲੀਅਰ ਵਿਚ, ਮੁਰੈਣੇ ਵਿਚ ਅਤੇ ਰਸਤੇ ਵਿਚ ਰੇਲਾਂ ਵਿਚ ਬੈਠੇ ਹੋਏ ਸਿੱਖ ਮੁਸਾਫ਼ਿਰਾਂ ਤੇ, ਸਿੰਘ ਮੁਸਾਫ਼ਿਰ, ਚਾਹੇ ਫ਼ੌਜੀ ਸਨ, ਚਾਹੇ ਪੁਲਿਸੀਏ ਸਨ, ਚਾਹੇ ਸਿਵਲੀਅਨ ਸਨ, ਸਭ ਨੂੰ ਠਿਕਾਣੇ ਲਾਇਆ। ਇਸ ਦੌਰਾਨ ਫਿਰ ਮੈਂ ਕਾਨ੍ਹਪੁਰ ਚਲਾ ਗਿਆ ਛੁਪ ਕੇ।

ਮੈਨੂੰ ਪਤਾ ਚਲਿਆ ਗੁਰਦੁਆਰਿਆਂ ਨੂੰ ਅੱਗ ਲੱਗੀ ਹੈ। ਗਿਆਨੀ ਕਲਿਆਣ ਸਿੰਘ ਜੀ ਨੇ ਸਾਥ ਦਿੱਤਾ ਹਾਲਾਂਕਿ ਉਮਰ ਵਿਚ ਮੇਰੇ ਨਾਲੋਂ ਦਸ ਸਾਲ ਵੱਡੇ ਨੇ, ਬਜ਼ੁਰਗ ਨੇ, ਪਰ ਸਾਥ ਦਿੱਤਾ ਅਤੇ ਉਹਨਾਂ ਦੇ ਦੋ ਲੜਕਿਆਂ ਨੇ ਵੀ ਸਾਥ ਦਿੱਤਾ। ਜਿੰਨੇ ਵੀ ਗੁਰਦੁਆਰਿਆਂ ਵਿਚ ਜਲੀਆਂ ਹੋਈਆਂ ਬੀੜਾਂ ਸਨ ਉਹ ਇਕੱਠੀਆਂ ਕੀਤੀਆਂ। ਅਕਾਲੀ ਜੀ ਦੇ ਗੁਰਦੁਆਰੇ ਸਾਰੀਆਂ ਬੀੜਾਂ 70 ਦੇ ਕਰੀਬ ਲਿਆਂਦੀਆਂ, ਅੱਧ ਜਲੀਆਂ। ਗੁਰਦੁਆਰਿਆਂ ਨੂੰ ਅੱਗ ਲਾਈ ਗਈ ਸੀ। ਸਿੱਖ ਕੈਂਪਾਂ ਵਿਚ ਸਨ, ਘਰਾਂ ਵਿਚ ਵੀ ਨਹੀਂ, ਗੁਰਦੁਆਰਿਆਂ ਵਿਚ ਸਨ। ਗੁਰਦੁਆਰੇ ਦੀ ਛੱਤ ਦੇ ਉੱਤੇ ਲੰਗਰ ਦੀਆਂ ਲੱਕੜਾਂ ਉੱਪਰ ਚੜ੍ਹਾਈਆਂ, ਉਸ ਬੁੱਢੇ ਕਲਿਆਣ ਸਿੰਘ ਨੇ। ਮੈਂ ਅਸਮਰਥਤਾ ਪ੍ਰਗਟ ਕੀਤੀ ਅਤੇ ਮੈਂ ਕਿਹਾ ਮੇਰੇ ਕੋਲੋਂ ਇਹ ਲੱਕੜਾਂ ਨਹੀਂ ਚੜ੍ਹਨੀਆਂ। ਨਾਲ ਦਿਆਂ

ਸਾਥੀਆਂ ਨੇ, ਉਹਨਾਂ ਦੇ ਬੱਚਿਆਂ ਨੇ ਅਤੇ ਗਿਆਨੀ ਕਲਿਆਣ ਸਿੰਘ ਜੀ ਨੇ, ਇਹ ਸਾਰੀਆਂ ਲੱਕੜਾਂ ਉੱਪਰ ਚੜ੍ਹਾਈਆਂ ਤੀਸਰੀ ਮੰਜ਼ਲ 'ਤੇ। ਉਹਨਾਂ ਦੇ ਅਸੀਂ ਅੰਗੀਠੇ ਬਣਾਏ ਅਤੇ ਉਹ ਅੱਧ-ਜਲੀਆਂ ਬੀੜਾਂ ਜਿਨ੍ਹਾਂ ਦੀ ਬੇਅਦਬੀ ਹੋਈ ਸੀ, ਉਹਨਾਂ ਦਾ ਸਸਕਾਰ ਕਰਨਾ ਸ਼ੁਰੂ ਕੀਤਾ। ਅੱਗ ਦੇ ਚੂੰਕਿ ਭਾਂਬੜ ਸਨ, ਧੂੰਆਂ ਉਠਣਾ ਹੀ ਸੀ। 60 ਬੀੜਾਂ ਦਾ ਸਸਕਾਰ ਅਸੀਂ ਰਾਤ ਦੇ 12 ਵਜੇ ਤਕ ਕਰ ਚੁੱਕੇ ਸੀ। ਬਾਅਦ ਵਿਚ ਕੁਝ ਬੀਬੀਆਂ ਵੀ ਆ ਗਈਆਂ, ਹੋਰ ਸੰਗਤਾਂ ਵੀ ਆ ਗਈਆਂ। ਭਾਵੇਂ ਖਤਰਾ ਸੀ ਪਰ ਆ ਗਈਆਂ, ਉਹਨਾਂ ਦੀ ਸ਼ਰਧਾ, ਉਹਨਾਂ ਨੇ ਸਹਿਯੋਗ ਦਿੱਤਾ। ਸਵੇਰੇ 4 ਵਜੇ ਪੁਲਿਸ ਆਈ, ਉਸ ਨੇ ਮੈਨੂੰ ਨੋਟਿਸ ਪਕੜਾਇਆ ਕਿ 4 ਘੰਟਿਆਂ ਵਿਚ ਕਾਨ੍ਹਪੁਰ ਛੱਡ ਜਾਉ ਅਤੇ ਤੁਸੀਂ ਇਕ ਸਾਲ ਤਕ ਕਾਨ੍ਹਪੁਰ ਨਹੀਂ ਆ ਸਕਦੇ। ਮੈਂ ਕਿਹਾ ਮੇਰਾ ਕਸੂਰ ? ਕਹਿੰਦੇ, ਤੁਸੀਂ ਇਹ ਕੀ ਕਰ ਰਹੇ ਹੋ ? ਮੈਂ ਕਿਹਾ ਤੁਸੀਂ ਬੀੜਾਂ ਜਲਾਈਆਂ, ਮੈਂ ਤੇ ਸਿਰਫ਼ ਉਹਨਾਂ ਦੀ ਸੰਭਾਲ ਕਰ ਰਿਹਾ ਹਾਂ। ਤੁਸੀਂ ਗੁੰਡਿਆਂ ਨੂੰ ਅੱਗੇ ਕਰਕੇ ਬੀੜਾਂ ਜਲਾਈਆਂ। ਮੈਂ ਕਿਹਾ ਮੈਂ ਤੇ ਇਕੱਤਰ ਕਰ ਕੇ ਲਿਆਂਦੀਆਂ ਹਨ, ਹੋਰ ਤੇ ਕੁਝ ਨਹੀਂ ਕੀਤਾ। ਲੇਕਿਨ ਮੈਨੂੰ 4 ਘੰਟਿਆਂ ਵਿਚ ਕਾਨ੍ਹਪੁਰ ਛੱਡਣਾ ਪਿਆ। ਸੰਨ 1991 ਵਿਚ ਮੈਂ ਸੁਰਖਰੂ ਹੋਇਆ ਜਦ ਵੀ. ਪੀ. ਸਿੰਘ ਦੀ ਹਕੂਮਤ ਬਣੀ। 42 ਆਦਮੀਆਂ ਦੇ ਕੇਸ ਵਾਪਸ ਲਏ ਗਏ ਜਿਸ ਵਿਚ ਸਿਮਰਨਜੀਤ ਸਿੰਘ ਮਾਨ ਤੇ ਦਾਸ ਤੇ ਬਾਕੀ ਹੋਰ 40 ਪਤਵੰਤੇ ਸੱਜਣ ਸਨ। ਬਾਕੀ ਤੇ ਇਸ ਤੋਂ ਪਹਿਲੇ ਰਿਹਾਅ ਹੋ ਚੁੱਕੇ ਸਨ, ਜਿਨ੍ਹਾਂ ਤੇ ਮੁਕੱਦਮੇ ਬਣੇ ਸਨ, ਕਿਸੇ ਦਾ ਸਾਲ ਬਾਅਦ ਕੇਸ ਰਫ਼ਾ-ਦਫ਼ਾ ਹੋ ਗਿਆ, ਕਿਸੇ ਦਾ 6 ਮਹੀਨੇ ਬਾਅਦ। ਹਕੂਮਤ ਦੇ ਜਾਣ ਨਾਲ ਮੇਰਾ ਕੇਸ ਵਾਪਸ ਹੋਇਆ। ਮੈਂ ਦਰਦੀ ਸਾਹਿਬ ਜੀ ਦਾ ਭਰਾ, ਜੋ ਦਿੱਲੀ ਵਿਚ ਹੁਣ ਵੀ ਐਸ. ਪੀ. ਲੱਗੇ ਹੋਏ ਨੇ, ਉੱਚੇ ਰੁਤਬੇ ਤੇ ਪਹੁੰਚ ਗਏ ਨੇ, ਮੈਂ ਉਹਨਾਂ ਨੂੰ ਪੁਛਿਆ, ਜਿਨ੍ਹਾਂ ਦੇ ਪਕੜਣ ਵਿਚ ਗੌਰਮਿੰਟ ਦੇ ਦੋ-ਦੋ ਸੌ ਕਰੋੜ ਰੁਪਏ ਖ਼ਰਚ ਹੋਏ, ਉਹਨਾਂ ਨੂੰ ਦੋ ਮਿੰਟਾਂ ਵਿਚ ਛੱਡ ਦਿੱਤਾ ਗਿਆ ਅਤੇ ਕੇਸ ਵੀ ਰਫ਼ਾ-ਦਫ਼ਾ ਕਰ ਦਿੱਤੇ ਅਤੇ ਮੇਰੇ ਹੁਣ ਕਿਉਂ ਕੀਤੇ, ਪਹਿਲੇ ਕਿਉਂ ਨਹੀਂ ਕੀਤੇ, ਮੈਨੂੰ ਦਸ ਸਾਲ ਕਿਉਂ ਖ਼ੱਜਲ-ਖ਼ੁਆਰ ਕੀਤਾ, ਮੇਰਾ ਪਾਸਪੋਰਟ ਵੀ ਜ਼ਬਤ ਅਤੇ ਤੀਜੇ ਦਿਨ ਮੈਂ ਕਚਹਿਰੀ ਵਿਚ। ਜੇ ਕਿਧਰੇ ਇਕ ਦਿਨ ਨਹੀਂ ਵੀ ਪਹੁੰਚਿਆ ਤਾਂ ਗ੍ਰਿਫ਼ਤਾਰੀ ਦੇ ਵਾਰੰਟ। ਇਸ ਤਰ੍ਹਾਂ ਮੈਨੂੰ ਜ਼ਲੀਲ ਕਿਉਂ ਕੀਤਾ, ਦਸ ਸਾਲ ਕਿਉਂ ਖ਼ੱਜਲ-ਖ਼ੁਆਰ ਕੀਤਾ ? ਉਹ ਕਹਿਣ ਲੱਗੇ ਜਿਹੜੀਆਂ ਤੁਸੀਂ ਦਲੀਲਾਂ ਦਿੰਦੇ ਹੋ ਇਸ ਦੇ ਨਾਲ ਗੌਰਮਿੰਟ ਬਦਨਾਮ ਹੁੰਦੀ ਹੈ।

ਇਕ ਦਲੀਲ ਮੈਂ ਦਿੱਤੀ ਸੀ ਜਿਸ ਦਾ ਕੋਈ ਜੁਆਬ ਨਹੀਂ ਸੀ। ਹਜ਼ਰਤ ਬਲ ਵਿਚ ਜਦ ਕਸ਼ਮੀਰੀ ਅਤੇ ਪਾਕਿਸਤਾਨੀ ਆਤੰਕਵਾਦੀ ਜਮ੍ਹਾਂ ਹੋਏ। ਭਾਰਤ ਦੀ ਗੌਰਮਿੰਟ ਨੇ ਹਜ਼ਰਤ ਬਲ ਦਾ ਘੇਰਾ ਪਾਇਆ। ਇਹ ਇਕ ਬਹੁਤ ਵੱਡੀ ਦਰਗਾਹ ਹੈ, ਤੁਹਾਡੇ ਵਿਚੋਂ ਸ਼ਾਇਦ ਕੋਈ ਸ੍ਰੀ ਨਗਰ ਗਿਆ ਹੋਵੇ। ਬਹੁਤ ਵੱਡੀ ਦਰਗਾਹ ਹੈ, ਓਥੇ ਮੂਏ ਮੁਬਾਰਕ ਮੁਹੰਮਦ ਸਾਹਿਬ ਜੀ ਦਾ ਇਕ ਵਾਲ ਪਿਆ ਹੈ। ਕਿਸ ਤਰ੍ਹਾਂ ਉਹਨਾਂ ਨੇ,

ਮੁਸਲਮਾਨਾਂ ਨੇ ਸੰਭਾਲਿਆ ਹੈ। ਇਹ ਵਾਲ ਕਿਸ ਤਰ੍ਹਾਂ ਉਹ ਲੈ ਗਏ ਨੇ ਇਹ ਉਹ ਜਾਣਨ, ਲੇਕਿਨ ਅਜੇ ਵੀ ਸਤਿਕਾਰ ਨਾਲ ਉਹਨਾਂ ਨੇ ਰੱਖਿਆ ਹੋਇਆ ਹੈ। ਓਥੇ 100 ਦੇ ਕਰੀਬ ਇਹ ਸਨ। ਭਾਰਤ ਸਰਕਾਰ ਦੀ ਫ਼ੌਜ ਨੇ ਘੇਰਾ ਪਾ ਦਿੱਤਾ। ਪਾਣੀ ਦਾ ਕਨੈਕਸ਼ਨ ਤੋੜ ਦਿੱਤਾ, ਬਿਜਲੀ ਦਾ ਕਨੈਕਸ਼ਨ ਵੀ ਤੋੜ ਦਿੱਤਾ, ਖ਼ੁਰਾਕ ਪਹੁੰਚਣ ਦੀ ਜਿਹੜੀ ਲਾਈਨ ਸੀ, ਉਹ ਵੀ ਤੋੜ ਦਿੱਤੀ। ਪੰਦਰਾਂ ਦਿਨ ਬਾਅਦ ਭੁੱਖੇ ਪਿਆਸਿਆਂ ਨੇ ਆਤਮ-ਸਮਰਪਣ ਕਰ ਦਿੱਤਾ ਸੀ। ਮੈਂ ਇਹ ਦਲੀਲ ਦਿੱਤੀ ਕਿ ਇਹੋ ਕੁਝ ਦਰਬਾਰ ਸਾਹਿਬ ਵੀ ਕੀਤਾ ਜਾ ਸਕਦਾ ਸੀ। ਬਿਜਲੀ ਪਾਣੀ ਦਾ ਕਨੈਕਸ਼ਨ ਕੱਟ ਦਿੰਦੇ। ਖ਼ੁਰਾਕ ਦੀ ਲਾਈਨ ਕੱਟ ਦਿੰਦੇ। ਇਵੇਂ ਸਾਰਾ ਅਡੰਬਰ ਕਰਨ ਦੀ ਕੀ ਲੋੜ ਸੀ ? ਮੇਰੇ ਨਾਲ ਹਿੰਦੂ ਸਹਿਮਤ ਸਨ। ਸਾਰੇ ਸਿੱਖ ਵੀ ਚੰਗੇ ਨਹੀਂ ਹੁੰਦੇ ਅਤੇ ਸਾਰੇ ਸਿੱਖ ਵੀ ਬੁਰੇ ਨਹੀਂ ਹੁੰਦੇ। ਸਾਰੇ ਹਿੰਦੂ ਚੰਗੇ ਨਹੀਂ ਹੁੰਦੇ ਪਰ ਯਕੀਨ ਜਾਣੋ ਸਾਰੇ ਹਿੰਦੂ ਬੁਰੇ ਵੀ ਨਹੀਂ ਹੁੰਦੇ। ਇਤਨੇ ਸਿੱਖਾਂ ਨੇ ਹਾਅ ਦਾ ਨਾਹਰਾ ਨਹੀਂ ਮਾਰਿਆ ਹੋਣਾ ਕਚਹਿਰੀ ਵਿਚ ਮੈਨੂੰ ਦੇਖ ਕੇ, ਜਿਤਨੇ ਹਿੰਦੂ ਰੋ ਪੈਂਦੇ ਸੀ। ਕਹਿੰਦੇ ਸੀ ਗਿਆਨੀ ਜੀ ਤੁਸੀਂ ਇਥੇ, ਸੌ-ਸੌ ਗਾਲ੍ਹੀਆਂ ਕੱਢਦੇ ਸੀ ਗੌਰਮਿੰਟ ਨੂੰ, ਹਮਦਰਦੀ ਵਿਚ ਹੁੰਦੇ ਸਨ। ਗਵਾਹੀ ਦੇਣ ਨੂੰ ਧਾਲੀਵਾਲ ਵਕੀਲ ਨੇ, ਐਹ ਹਿੰਦੂ ਇਕੱਠੇ ਕੀਤੇ ਮੇਰੇ ਪੱਖ ਵਿਚ। ਕਹਿਣ ਲੱਗੇ ਇਹ ਬੇਕਸੂਰ ਮਨੁੱਖ ਹੈ, ਇਸ ਨੇ ਬੋਲਣਾ ਹੈ, ਸਿਰਫ ਦਲੀਲਾਂ ਦਿੰਦਾ ਹੈ। ਕਹਿੰਦੇ ਇਹ ਚੁੱਪ ਨਹੀਂ ਰਹਿ ਸਕਦਾ, ਚੁੱਪ ਰਹਿ ਜਾਏ। ਇਹ ਜੱਜ ਦੇ ਬੋਲ ਸਨ। ਬਾਬੂ ਲਾਲ ਜੱਜ ਸੀ, ਪਟਿਆਲਾ ਹਾਊਸ। ਇਹ ਚੁੱਪ ਨਹੀਂ ਰਹਿ ਸਕਦਾ, ਚੁੱਪ ਰਹਿ ਜਾਏ। ਕਹਿਣ ਲੱਗੇ ਨਹੀਂ, ਬੋਲਣਾ ਇਸ ਦਾ ਪੇਸ਼ਾ ਹੈ। ਬੋਲਣਾ ਇਸ ਦੀ ਕ੍ਰਿਤ ਹੈ, ਕਥਾ ਕਰਦਾ ਹੈ। ਇਹ ਦਲੀਲ ਮੈਂ ਦਿੱਤੀ ਸੀ ਕਿ ਜੋ ਹਜ਼ਰਤ ਬਲ ਵਿਚ ਕੀਤਾ ਹੈ, ਇਥੇ ਵੀ ਕੀਤਾ ਜਾ ਸਕਦਾ ਸੀ। ਪਰ ਇਕ ਮਸਲਾ ਖੜਾ ਕਰਕੇ, ਹਮਦਰਦੀ ਦਾ ਲਹਿਜ਼ਾ ਹਿੰਦੂਆਂ ਵਿਚ ਪੈਦਾ ਕਰਕੇ, ਵੋਟ ਲੈਣੇ ਸਨ। ਹਕੂਮਤ ਬਣਾਉਣੀ ਸੀ, ਇਸ ਨੂੰ ਸਾਡੇ ਭੋਲੇ ਸਿੱਖ ਸਮਝ ਨਾ ਸਕੇ ਅਤੇ ਜਿਨ੍ਹਾਂ ਨੇ ਸਮਝ ਕੇ ਕੁਝ ਕਹਿਣਾ ਸ਼ੁਰੂ ਕੀਤਾ, ਉਹਨਾਂ ਨੂੰ ਗ਼ੱਦਾਰ ਆਖਿਆ ਤੇ ਆਪ ਮੂਰਖਤਾ-ਵੱਸ ਹੋ ਕੇ ਕੌਮ ਨੂੰ ਖ਼ੁਆਰ ਕੀਤਾ, ਹਾਲਾਤ ਇਹ ਸਨ।

ਸੰਨ 1991 ਵਿਚ ਮੈਂ ਸੁਰਖਰੂ ਹੋਇਆ, ਉਹ ਵੀ ਵੀ. ਪੀ. ਸਿੰਘ ਨੇ ਕੀਤਾ, ਕਾਂਗਰਸ ਨੇ ਨਹੀਂ। ਵੀ. ਪੀ. ਸਿੰਘ ਨੇ ਐਲਾਨੀਆਂ ਵੀ ਕਿਹਾ ਕਿ ਇਹ ਸਾਰੇ ਕੇਸ ਗ਼ਲਤ ਬਣਾਏ ਨੇ। ਇਹਨਾਂ ਬੰਦਿਆਂ ਨੂੰ ਦਸ-ਦਸ ਸਾਲ ਤਕ ਗ਼ਲਤ ਪਰੇਸ਼ਾਨ ਕੀਤਾ ਗਿਆ ਹੈ। ਖ਼ਾਹ-ਮਖ਼ਾਹ ਪਰੇਸ਼ਾਨ ਕੀਤਾ ਗਿਆ ਹੈ। ਉਸ ਤੋਂ ਬਾਅਦ 1992 ਵਿਚ ਮੈਂ ਖੁੱਲ੍ਹੇ ਰੂਪ ਵਿਚ ਦੇਸ਼ ਵਿਚ ਤੇ ਪ੍ਰਦੇਸ਼ ਵਿਚ ਭਰਮਣ ਕਰਨਾ ਆਰੰਭ ਕੀਤਾ। ਕੌਮ ਦੇ ਉੱਤੇ ਜਿਹੜਾ ਤੀਜਾ ਸਾਕਾ ਵਰਤਿਆ ਨਨਕਾਣੇ ਸਾਹਿਬ ਦੇ ਜ਼ਖ਼ਮ ਅਜੇ ਭਰੇ ਨਹੀਂ ਸਨ, ਸੰਤਾਲੀ ਦੇ ਨਵੇਂ ਜ਼ਖ਼ਮ ਸ਼ੁਰੂ ਹੋ ਗਏ ਤੇ ਸੰਤਾਲੀ ਦੇ ਜ਼ਖ਼ਮ ਵੀ ਅਜੇ ਭਰੇ ਨਹੀਂ ਸਨ ਕਿ ਰੋਮ-ਰੋਮ ਜ਼ਖ਼ਮੀ ਹੋ ਗਿਆ ਚੌਰਾਸੀ ਵਿਚ। ਸਤਿਗੁਰ ਰਹਿਮਤ ਕਰਨ, ਧੰਨ ਗੁਰੂ ਨਾਨਕ

ਦੇਵ ਜੀ ਦੀ ਉੱਮਤ ਹੈ, ਉਸ ਦੀ ਔਲਾਦ ਹਾਂ ਆਪੇ ਸਹਾਈ ਹੋਵਣ, ਮਦਦਗਾਰ ਹੋਣ ਅਤੇ ਸਹੀ ਸੋਚਣੀ ਦੇਵਣ। ਇਤਨੀ ਮੈਂ ਅਰਜ਼ ਕਰਾਂ 68 ਤੀਰਥਾਂ ਦੇ ਉੱਤੇ ਗੁਰੂ ਨਾਨਕ ਦੇਵ ਜੀ ਦੇ ਇਤਿਹਾਸਿਕ ਅਸਥਾਨ ਨੇ, ਰਾਮੇਸ਼ਵਰਮ ਵਿਚ ਗੁਰੂ ਨਾਨਕ ਦੇਵ ਜੀ ਦਾ ਇਤਿਹਾਸਿਕ ਅਸਥਾਨ ਹੈ, ਹਰਿਦੁਆਰ ਵਿਚ ਇਤਿਹਾਸਿਕ ਅਸਥਾਨ ਹੈ, ਬਨਾਰਸ ਵਿਚ ਗੁਰੂ ਤੇਗ ਬਹਾਦਰ ਸਾਹਿਬ ਦਾ ਇਤਿਹਾਸਿਕ ਅਸਥਾਨ ਹੈ, ਗੁਰੂ ਨਾਨਕ ਦੇਵ ਜੀ ਦਾ ਇਤਿਹਾਸਿਕ ਅਸਥਾਨ ਹੈ। ਸਾਰੇ ਦੇਸ਼ ਦੇ ਇਤਿਹਾਸਿਕ ਅਸਥਾਨਾਂ ਦੇ ਆਸਰੇ ਤੇ ਸਾਰੇ ਦੇਸ਼ ਨੂੰ ਅਸੀਂ ਸਿੱਖ ਬਣਾ ਸਕਦੇ ਸੀ। ਨੱਬੇ ਲੱਖ ਦੇ ਕਰੀਬ ਕਬੀਰ-ਪੰਥੀ ਤੇ ਉਂਜ ਤਿਆਰ ਸੀ, ਪਰ ਬਦਕਿਸਮਤੀ। ਇਕਬਾਲ ਠੀਕ ਕਹਿੰਦਾ ਹੈ, ਨਾਨਕ ਦਾ ਬਗੀਚਾ ਉਹਨਾਂ ਮਾਲੀਆਂ ਦੇ ਹੱਥ ਆਇਆ ਹੈ, ਜਿਨ੍ਹਾਂ ਨੇ ਬਗੀਚੇ ਨੂੰ ਉਜਾੜਿਆ ਤੇ ਹੈ, ਫੈਲਾਇਆ ਨਹੀਂ ਹੈ। ਉਜਾੜਿਆ ਹੈ, ਵਰਨਾ ਹਰ ਜਗ੍ਹਾ ਇਤਿਹਾਸਿਕ ਅਸਥਾਨ ਮੌਜੂਦ ਹੋਵਣ। ਇਤਿਹਾਸਿਕ ਅਸਥਾਨ ਈਸਾਈਆਂ ਦੇ ਨਹੀਂ ਹਨ, ਉਹਨਾਂ ਨੇ ਇਹਨਾਂ ਪੰਜਾਹ ਸਾਲਾਂ ਵਿਚ ਚਾਰ ਕਰੋੜ ਨਵੇਂ ਕਰਿਸ਼ਚਨ ਬਣਾਏ ਨੇ। ਸਾਰੇ ਦੇਸ਼ ਵਿਚ ਸਾਡੇ ਇਤਿਹਾਸਿਕ ਅਸਥਾਨ ਨੇ, ਅੰਨ੍ਹੀ ਆਮਦਨ ਹੈ ਓਥੇ, ਇਹਦੇ ਆਸਰੇ ਤੇ ਸਾਰੇ ਦੇਸ਼ ਨੂੰ ਅਸੀਂ ਧੰਨ ਗੁਰੂ ਨਾਨਕ ਦੇਵ ਜੀ ਦੀ ਛਤਰ ਛਾਇਆ ਹੇਠ ਲਿਆ ਸਕਦੇ ਸੀ। ਇਸ ਤਰ੍ਹਾਂ ਦੀ ਸੋਚਣੀ ਨਹੀਂ।

ਲੋਕ-ਰਾਜ ਦੇ ਜ਼ਮਾਨੇ ਵਿਚ ਮਨੁੱਖ ਦੀ ਤਾਕਤ ਹੁੰਦੀ ਹੈ ਬਹੁ-ਗਿਣਤੀ, ਬਾਕੀ ਸਾਰੀਆਂ ਤਾਕਤਾਂ ਰਹਿ ਜਾਂਦੀਆਂ ਨੇ ਅਤੇ ਇਹ ਹੋ ਸਕਦੀ ਸੀ। ਨੱਬੇ ਲੱਖ ਕਬੀਰ-ਪੰਥੀਆਂ ਨੇ ਕਿਹਾ ਸੀ ਅਸੀਂ ਸਿੰਘ ਸੱਜਣ ਨੂੰ ਤਿਆਰ ਹਾਂ, ਜਿਨ੍ਹਾਂ ਵਿਚ 700 ਦੇ ਕਰੀਬ ਅਲਾਹਬਾਦ ਵਿਚ ਸਜੇ, ਦਾਸ ਓਥੇ ਸ਼ਾਮਿਲ ਹੋਇਆ ਸੀ, ਗਿਆਨੀ ਗੁਰਿੰਦਰ ਸਿੰਘ ਬੈਠੇ ਨੇ ਇਹ ਸਾਰੇ ਸਨ। ਉਹ ਕਬੀਰ-ਪੰਥੀ ਸਨ, ਕਹਿਣ ਲੱਗੇ ਅਸੀਂ ਸਾਰੇ ਦੇ ਸਾਰੇ ਸਿੰਘ ਸੱਜਣ ਨੂੰ ਤਿਆਰ ਹਾਂ। ਉਦੋਂ 700 ਦਸਤਾਰਾਂ, 700 ਕਿਰਪਾਨਾਂ ਅਤੇ ਕਮ-ਅਜ਼-ਕਮ 1400 ਕਛਹਿਰਿਆਂ ਦਾ ਇੰਤਜ਼ਾਮ ਸ੍ਰੀ ਗੁਰੂ ਸਿੰਘ ਸਭਾ ਅਲਾਹਬਾਦ ਨੇ ਕੀਤਾ।

ਨੱਬੇ ਲੱਖ ਸੱਜਣ ਤਿਆਰ ਨੇ, ਗੁਰਦੁਆਰਿਆਂ ਦੀਆਂ ਗੋਲਕਾਂ ਆਖ਼ਿਰ ਕਿਸ ਵਾਸਤੇ ਨੇ ? ਮੈਂ ਹੁਣੇ ਅਮਰੀਕਾ ਦੇ ਇਕ ਸ਼ਹਿਰ ਦਾ ਸੁਣ ਕੇ ਦੰਗ ਰਹਿ ਗਿਆ। ਕੇਸ ਚਲ ਰਹੇ ਸਨ, ਗੁਰਦੁਆਰੇ ਦੀਆਂ ਦੋ ਪਾਰਟੀਆਂ ਦੇ। ਜੱਜ ਨੇ ਕਿਹਾ ਪੰਜ ਲੱਖ ਡਾਲਰ ਜਮ੍ਹਾਂ ਕਰਾਉ, ਨਹੀਂ ਤੇ ਸੁਲਾਹ ਕਰ ਲਉ। ਉਸ ਤੋਂ ਪਹਿਲੇ ਤਿੰਨ ਚਾਰ ਲੱਖ ਡਾਲਰ ਬਰਬਾਦ ਕਰ ਚੁੱਕੇ ਸਨ। ਇਸ ਤਰ੍ਹਾਂ ਕੌਮ ਦਾ ਪੈਸਾ, ਲੋਕੀਂ ਡਾਲਰ-ਡਾਲਰ ਮੱਥਾ ਟੇਕਦੇ ਨੇ, ਇਹ ਦਸ-ਦਸ ਲੱਖ ਡਾਲਰ ਅਦਾਲਤਾਂ ਵਿਚ ਗੁਆਂਦੇ ਨੇ। ਜੇ ਕੁਝ ਕਹੋ ਤੇ ਫਿਰ ਕਹਿੰਦੇ ਨੇ ਮਸਕੀਨ ਜਿਹੜਾ ਹੈ, ਇਹ ਜ਼ਬਾਨ-ਦਰਾਜ਼ ਹੈ, ਗ਼ਲਤ ਬੋਲਦਾ ਹੈ। ਇਹ ਡਾਲਰ ਡਾਲਰ ਮੱਥਾ ਟੇਕਿਆ ਜਾ ਰਿਹਾ ਹੈ, ਕੀ ਇਹ ਵਕੀਲਾਂ ਵਾਸਤੇ ਹੈ, ਇਹ

ਅਦਾਲਤਾਂ ਵਾਸਤੇ ਹੈ? ਗਰੀਬ ਦਾ ਮੂੰਹ ਗੁਰੂ ਕੀ ਗੋਲਕ ਹੈ, ਅਗਰ ਗਰੀਬ ਦੇ ਮੂੰਹ ਵਿਚ ਚਲਾ ਜਾਂਦਾ, ਨੱਬੇ ਫ਼ੀ ਸਦੀ ਭਾਰਤ ਦੀ ਆਬਾਦੀ ਗਰੀਬ ਹੈ, ਅੱਜ ਸਿੱਖ ਹੋਣੀ ਸੀ। ਇਸ ਤਰ੍ਹਾਂ ਦੀ ਸੋਚਣੀ ਦਾ ਦਾਸ ਨੇ ਪਰਚਾਰ ਕੀਤਾ ਸੀ। ਇਹ ਪਰਚਾਰ ਨਾ ਜੋਸ਼ੀਲੇ ਸਿੱਖਾਂ ਨੂੰ ਚੰਗਾ ਲਗਿਆ, ਨਾ ਵਕਤ ਦੀ ਹਕੂਮਤ ਨੂੰ ਚੰਗਾ ਲਗਿਆ, ਦਸ ਸਾਲ ਮੈਨੂੰ ਪਰੇਸ਼ਾਨ ਕੀਤਾ। ਸਾਰੇ ਹਾਲਾਤ ਜੋ ਅਸਲੀਅਤ ਸਨ ਮੈਂ ਤੁਹਾਡੇ ਸਾਹਮਣੇ ਰੱਖੇ ਨੇ। ਲੜਾਈ ਵਿਚਾਰਾਂ ਦੀ ਬੜੀ ਪ੍ਰਬਲ ਹੁੰਦੀ ਏ, ਅਸੀਂ ਪੇਸ਼ ਨਾ ਕਰ ਸਕੇ। ਲੜਾਈ ਦਲੀਲਾਂ ਦੀ ਬੜੀ ਪ੍ਰਬਲ ਹੁੰਦੀ ਏ, ਅਸੀਂ ਕਰ ਨਾ ਸਕੇ। ਸਾਡਾ ਮੀਡੀਆ ਬਿਲਕੁਲ ਕਮਜ਼ੋਰ। ਪੰਜ ਸੌ ਸਾਲ ਦਾ ਸਾਡਾ ਇਤਿਹਾਸ ਸੀ, ਬਈ ਇਹਨਾਂ ਵਰਗਾ ਸੂਰਬੀਰ, ਇਹਨਾਂ ਵਰਗਾ ਸ਼ਰੀਫ਼, ਇਹਨਾਂ ਵਰਗਾ ਦਾਨੀ, ਇਹਨਾਂ ਵਰਗਾ ਈਮਾਨਦਾਰ ਕੋਈ ਨਹੀਂ, ਇਤਿਹਾਸ ਨੂੰ ਵਿਗਾੜ ਦਿੱਤਾ, ਕਿਉਂਕਿ ਆਪਣੇ ਇਤਿਹਾਸ ਦੀ ਅਸੀਂ ਰੱਖਿਆ ਨਾ ਕਰ ਸਕੇ, ਸਹੀ ਢੰਗ ਨਾਲ ਪੇਸ਼ ਨਾ ਕਰ ਸਕੇ ਅਤੇ ਅਜੇ ਵੀ ਕੁਝ ਸਿੱਖੇ ਹੋਈਏ, ਮੈਨੂੰ ਉਮੀਦ ਨਹੀਂ ਲਗਦੀ। ਫਿਰ ਵੀ ਮੈਂ ਇਤਨਾ ਮੰਨਾਂਗਾ, ਦੇਸ਼ ਵਿਚ ਜਿਤਨੀ ਅੱਜ ਵੀ ਸ਼ਰਧਾ ਤੇ ਸਮਝ ਹੈ, ਵਿਦੇਸ਼ ਦੇ ਵਿਚ ਤੇ ਨਹੀਂ ਹੈ, ਬਿਲਕੁਲ ਨਹੀਂ ਹੈ। ਇਤਨਾ ਕਹਿਣ ਵਿਚ ਵੀ ਮੈਨੂੰ ਸੰਕੋਚ ਨਹੀਂ ਹੈ। ਦੂਸਰਾ ਮੈਂ ਇਹ ਵੀ ਅਰਜ਼ ਕਰ ਦਿਆਂ ਕਿ ਮੈਂ ਆਪਣੀ ਧੁੰਨ ਦਾ ਮਾਲਿਕ ਹਾਂ, ਮੈਂ ਕਦੇ ਵੀ ਕਿਸੇ ਦੇ ਗ਼ਲਤ ਵਿਚਾਰ ਨਾਲ ਸਹਿਮਤ ਨਹੀਂ ਹੁੰਦਾ। ਇਹੀ ਕਾਰਨ ਹੈ ਕਿ ਕਈ ਮਨੁੱਖਾਂ ਦੇ ਸਾਹਮਣੇ ਮੈਂ ਗ਼ਲਤ ਹੋ ਜਾਂਦਾ ਹਾਂ। ਮੈਂ ਕਿਹਾ ਇਕ ਗੱਲ ਅਪਨਾ ਲਉ ਜਿਹੜੀ ਮੈਂ ਕਹੀ ਸੀ ਲੁਧਿਆਣੇ ਵਿਚ। ਮੈਂ ਕਿਹਾ ਸੀ ਕਿ ਛਾਲ ਲੰਬੀ ਮਾਰਨ ਵਾਸਤੇ ਕਈ ਦਫ਼ਾ ਪਿੱਛੇ ਹਟਣਾ ਪੈਂਦਾ ਹੈ, ਹਟ ਜਾਉ ਪਿੱਛੇ। ਬਹੁਤ ਜ਼ਲੀਲ ਹੋ ਜਾਵਾਂਗੇ, ਬਹੁਤ ਖ਼ੁਆਰ ਹੋ ਜਾਵਾਂਗੇ। ਦਲੀਲ ਸੀ, ਦਲੀਲ ਦਾ ਜੁਆਬ ਦਲੀਲ ਵਿਚ ਚਾਹੀਦਾ ਸੀ, ਪਰ ਨਹੀਂ, ਦਲੀਲ ਦਾ ਜੁਆਬ ਦਲੀਲ ਵਿਚ ਕੋਈ ਨਹੀਂ। ਅੰਜਾਮ ਸਾਰੀ ਕੌਮ ਦੇ ਸਾਹਮਣੇ ਹੈ। ਗੁਰੂ ਰਹਿਮਤ ਕਰਨ, ਧੰਨ ਗੁਰੂ ਨਾਨਕ ਦੇਵ ਜੀ ਦੀ ਉੱਮਤ ਹੈ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਉੱਮਤ ਹੈ ਅਤੇ ਉਹਨਾਂ ਦਾ ਇਹ ਖ਼ਿਆਲ ਸੀ ਕਿ ਮੁਖ ਸ਼ਕਤੀ ਧਰਮ ਹੈ, ਸਚਾਈ।

*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥ ੨ ॥* (ਅੰਗ ੯੫੩)

koorr nikhuttae Nanakaa ourrak sach rehee.2.

Falsehood will come to an end,
O Nanak, and Truth will prevail in the end.2.

ਵੈਦਕ ਰਿਸ਼ੀ ਕਹਿੰਦੇ ਨੇ-

*ਸਤਏ ਮੇਂ ਵਿਜਏਅਤੇ*

ਸਤ ਕੀ ਸਦੀਵ ਜੀਤ ਹੋਤੀ ਹੈ। ਅਗਰ ਜਿੱਤ ਨਹੀਂ ਹੋਈ ਤੋ ਫਿਰ ਇਹ ਵੀ ਸਮਝ

ਲੈਣਾ ਝੂਠ ਤੇ ਖੜੇ ਸੀ, ਬੁਨਿਆਦ ਝੂਠੀ ਸੀ। ਕਰਮ ਝੂਠੇ ਸਨ, ਸੋਚਣੀ ਝੂਠੀ ਸੀ-

*ਸਤਏ ਮੌਂ ਵਿਜਏਅਤੇ*

ਜਾਂ ਤੇ ਰਿਸ਼ੀਆਂ ਦੇ ਇਹ ਬੋਲ ਗ਼ਲਤ ਨੇ-

***ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ ੨॥***

ਜਾਂ ਕਹੋ ਕਿ ਗੁਰੂ ਦੇ ਇਹ ਬੋਲ ਐਵੇਂ ਹੀ ਨੇ। ਸੱਚ ਸਦੀਵੀ ਨਹੀਂ ਹਾਰਦਾ, ਸੱਚ ਦੀ ਸਦੀਵ ਹੀ ਜਿੱਤ ਹੁੰਦੀ ਹੈ, ਵਕਤੀ ਤੌਰ ਤੇ ਹਾਰ ਹੁੰਦੀ ਹੈ। ਲੇਕਿਨ ਕੌਮ ਦੀ ਇਤਨੀ ਹਾਰ, ਇਤਨਾ ਬਦਨੁਮਾ ਧੱਬਾ, ਇਤਿਹਾਸ ਇਤਨਾ ਵਿਗੜਿਆ, ਫਿਰ ਵੀ ਕਈਆਂ ਨੂੰ ਇਹ ਸੋਚਣੀ ਆਉਂਦੀ ਹੋਵੇ, ਕੋਈ ਜ਼ਿੰਮੇਵਾਰੀ ਮਹਿਸੂਸ ਕਰਦਾ ਹੋਵੇ, ਮੈਂ ਵਿਦੇਸ਼ਾਂ ਵਿਚ ਨਹੀਂ ਦੇਖਿਆ। ਦੇਸ਼ ਵਿਚ ਦਰਦ ਵਾਲੇ ਕੁਝ ਮਿਲਦੇ ਨੇ। ਉਸ ਆਧਾਰ ਤੇ ਮੈਂ ਇਕ ਕਿਤਾਬ ਲਿਖੀ ਸੀ ਦੇਸ਼-ਵਿਦੇਸ਼ ਦੇ ਗੁਰਦੁਆਰਿਆਂ ਦਾ ਪ੍ਰਬੰਧਕੀ ਢਾਂਚਾ ਅਤੇ ਪਰਚਾਰਕ ਸ਼੍ਰੇਣੀ। ਦੋ-ਦੋ ਸੌ ਕਾਪੀਆਂ ਚਾਰ ਪੰਜ ਦਫ਼ਾ ਗਿਆਨੀ ਬਲਵਿੰਦਰ ਸਿੰਘ ਜੀ ਨੂੰ ਮੈਂ ਦਿੱਤੀਆਂ ਸਨ ਅਤੇ ਮੈਂ ਅੱਧੀ ਮਾਇਆ ਇਹਨਾਂ ਕਿਤਾਬਾਂ ਤੇ ਖ਼ਰਚ ਕਰਦਾ ਰਿਹਾ ਹਾਂ, ਸਾਰੇ ਦੇਸ਼ ਵਿਚ ਵੰਡੀਆਂ ਨੇ, ਇੰਗਲੈਂਡ, ਜਰਮਨੀ, ਫਰਾਂਸ ਵਿਚ ਵੰਡੀਆਂ ਨੇ, ਥਾਈਲੈਂਡ, ਮਲੇਸ਼ੀਆ, ਸਿੰਗਾਪੁਰ ਵਿਚ ਵੰਡੀਆਂ ਨੇ, ਸਾਰੇ ਭਾਰਤ ਵਿਚ ਵੰਡੀਆਂ ਨੇ, ਇਕ ਹਜ਼ਾਰ ਦੇ ਕਰੀਬ ਮੈਂ ਇਥੇ ਵੀ ਭੇਜੀਆਂ ਨੇ, ਅਮਰੀਕਾ ਵੀ ਵੰਡੀਆਂ ਨੇ ਅਤੇ ਉਸ ਵਿਚ ਇਹ ਕਹਿ ਦਿੱਤਾ ਹੈ ਕਿ ਜੇ ਨਹੀਂ ਸੁਧਾਰ ਕਰੋਗੇ, ਇਸੇ ਤਰੀਕੇ ਨਾਲ ਚਲੇ ਤੇ ਇਹ ਗੱਡੀ ਪਟੜੀ ਤੇ ਨਹੀਂ ਹੈ। ਇਸ ਨੂੰ ਪਟੜੀ ਤੇ ਲਿਆਉਣਾ ਹੈ।

ਇਤਨੀਆਂ ਵਿਚਾਰਾਂ ਨੂੰ ਇਸ ਵਕਤ ਪਰਵਾਨ ਕਰਨਾ। ਅੱਜ ਦੇ ਦਿਨ ਇਕ ਐਸਾ ਹਾਦਸਾ ਹੋਇਆ ਸੀ, ਉਸ ਹਾਦਸੇ ਦਾ ਸੇਕ ਹਿਰਦੇ ਤਕ ਪਹੁੰਚਿਆ, ਮੈਂ ਇਤਨੀਆਂ ਗੱਲਾਂ ਤੁਹਾਡੇ ਸਾਹਮਣੇ ਕਰ ਦਿੱਤੀਆਂ ਨੇ ਅਤੇ ਜਦ ਇਹ ਹਾਦਸਾ ਹੋਇਆ ਸਭ ਤੋਂ ਪਹਿਲੇ ਆਵਾਜ਼ ਵੀ ਦਾਸ ਨੇ ਸ਼ਿਮਲੇ ਤੋਂ ਉਠਾਈ। ਹਿਮਾਚਲ ਪੁਲਿਸ ਨੇ ਕੇਸ ਬਣਾਇਆ, ਦਿੱਲੀ ਤੋਂ ਉਠਾਈ ਫਿਰ ਦਿੱਲੀ ਪੁਲਿਸ ਨੇ ਕੇਸ ਬਣਾਇਆ, ਪੰਜਾਬ ਨੇ ਬੈਨ ਕਰ ਦਿੱਤਾ, ਯੂ.ਪੀ. ਨੇ ਬੈਨ ਕਰ ਦਿੱਤਾ, ਬੜੀ ਬੇਇਜ਼ਤੀ ਨਾਲ ਕਸ਼ਮੀਰ ਬਾਰਡਰ ਤੋਂ ਮੈਨੂੰ ਵਾਪਸ ਕੀਤਾ ਗਿਆ, ਪਰਿਵਾਰ ਸਮੇਤ, ਬੱਚਿਆਂ ਸਮੇਤ। ਕਿਉਂਕਿ ਕੁਝ ਮੇਰੇ ਸਰੀਰਕ ਹਾਲਾਤ ਠੀਕ ਨਹੀਂ ਸਨ, ਮੈਂ ਸੋਚਿਆ ਸੀ ਚਲੋ 15 ਦਿਨ ਲਈ ਕਸ਼ਮੀਰ ਰੈਸਟ ਕਰਦਾ ਹਾਂ, ਲੇਕਿਨ ਬਾਰਡਰ ਤੋਂ ਜੂਨ ਦੇ ਮਹੀਨੇ ਵਿਚ, ਜਿਸ ਢੰਗ ਨਾਲ ਮੈਨੂੰ ਵਾਪਸ ਕੀਤਾ ਗਿਆ ਬੇਇਜ਼ਤ ਕਰਕੇ, ਉਹ ਵੀ ਸਭ ਕਸ਼ਮੀਰੀ ਸਿੰਘਾਂ ਨੂੰ ਪਤਾ ਹੈ। ਕੁਝ ਇਹ

ਜੋ ਸੇਕ ਲਗਿਆ ਸੀ, ਤਪਸ਼ ਤੁਹਾਡੇ ਸਾਹਮਣੇ ਮੈਂ ਰੱਖੀ ਹੈ, ਅਰਦਾਸ ਹੈ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ, ਉਹਨਾਂ ਦੀ ਉੱਮਤ ਹੈ, ਉਹਨਾਂ ਦੀ ਸਾਜੀ ਹੋਈ ਇਹ ਬਗੀਚੀ ਹੈ, ਪੰਥ ਦੇ ਆਪ ਹੀ ਸਹਾਇਕ ਹੋਵਣ, ਮਦਦਗਾਰ ਹੋਵਣ, ਸਾਰਿਆਂ ਨੂੰ ਸ਼ਕਤੀ ਦੇਣ, ਦਾਸ ਨੂੰ ਵੀ ਸ਼ਕਤੀ ਦੇਣ, ਭੁੱਲ ਚੁੱਕ ਦੀ ਖ਼ਿਮਾਂ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥



# ਪੰਜਾਬੀ ਰੁਬਾਈਆਂ

1. ਮੈਂ ਪ੍ਰੇਮੀ ਗੁਣਾਂ ਦਾ, ਪਰ ਗੁਨਾਹਗਾਰ ਵੀ ਹਾਂ।
ਸੱਚ ਦਾ ਮੈਂ ਪੁਜਾਰੀ, ਪਰ ਮੱਕਾਰ ਵੀ ਹਾਂ।
ਉਂਝ ਤਾਂ ਦਿਸਾਂ, ਦੁਨੀਆਂ ਦਾ ਚਾਨਣ,
ਪਰ ਅਦ੍ਰਿਸ਼ ਵਿਚ, ਅੰਧ ਤੇ ਗੁਬਾਰ ਵੀ ਹਾਂ।

2. ਰਾਤ ਆਈ ਤਾਂ, ਦਿਨ ਨੂੰ ਉਡੀਕਿਆ,
ਦਿਨ ਆਇਆ ਤਾਂ, ਉਡੀਕ ਰਾਤ ਦੀ।
ਸੋਚਾਂ ਮੌਤ ਦੀਆਂ ਵਿਚ, ਸਮਾਂ ਲੰਘਿਆ,
ਮੌਤ ਆਈ ਤਾਂ, ਮੰਗ ਹਯਾਤ ਦੀ।
ਸ਼ਾਲਾ ਇਹ ਹੈ ਕਿਉਂ, ਕੀ ਹੈ, ਤੇ ਕਿਥੋਂ ਹੈ,
ਸਵਾਲ ਉਕਰਦੇ ਰਹੇ, ਮੇਰੀ ਵਾਤ ਤੇ
ਲੰਘੀ ਅਰਥੀ, ਤਾਂ ਪਹੁੰਚਾ ਮਰਘਟ ਤੇ,
ਘਰ ਆਇਆ ਤਾਂ, ਨਜ਼ਰਾਂ ਬਾਰਾਤ ਤੇ।



3. ਉਡਾਰੀ ਚਾਹੇ ਹੋਵੇ, ਅਸਮਾਨ ਤੇ,
ਰਿਜ਼ਕ ਲੱਭਦੇ ਨੇ ਸਾਰੇ, ਜ਼ਮੀਨ ਤੇ।
ਸੱਚ ਤਾਂ ਅਜ਼ਲ[1] ਤੋਂ ਹੀ ਕੌੜਾ ਲਗਦਾ ਰਿਹਾ,
ਔਖੇ ਹੁੰਦੇ ਨੇ ਐਵੇਂ 'ਮਸਕੀਨ' ਤੇ।

4. ਮੈਂ ਕੰਚਨ ਨਾ ਸਹੀ, ਕੱਚ ਤਾਂ ਹਾਂ।
ਦੀਦ ਨਾ ਸਹੀ, ਤੇਰੀ ਅੱਖ ਤਾਂ ਹਾਂ।
ਓਹਲੇ ਕਿਉਂ ਕਰਨਾ ਏਂ, ਤੂੰ ਮੈਨੂੰ ਨਜ਼ਰਾਂ ਤੋਂ,
ਆਖਿਰ ਮੈਂ ਇਕ, ਝੂਠਾ ਸੱਚ ਤਾਂ ਹਾਂ।

---

1. ਅਨਾਦਿ ਕਾਲ

5. ਮੇਰੀ ਅੱਖ ਥੱਕੀ, ਤੇਰਾ ਦਿਲ ਥੱਕਿਆ।
ਮੇਰੇ ਬੋਲ ਥੱਕੇ, ਤੇਰਾ ਕੰਨ ਥੱਕਿਆ।
ਥੱਕੇ ਹੱਥ, ਤੇ ਚਲਦਿਆਂ ਲੱਤਾਂ ਥੱਕੀਆਂ,
ਥੱਕਿਆਂ ਹੋਇਆਂ ਵੀ, ਆਖਿਰ ਨਾ ਮਨ ਥੱਕਿਆ।

6. ਵਹਿੰਦੇ ਵਹਿਣਾਂ ਨੇ, ਵੈਣ ਪਾਇ,
ਰੋਇ ਚੰਦ ਤਾਰੇ, ਮੇਰੀ ਜ਼ਾਤ ਤੇ।
ਦਿਨ ਲੰਘਿਆ, ਅੱਖਾਂ ਮੀਟਦਿਆਂ,
ਰਾਤਾਂ ਲੰਘੀਆਂ, ਉਡੀਕ ਪ੍ਰਭਾਤ ਤੇ।
ਰਾਸ ਆਈ ਨਾ, ਜੱਗ ਦੀ ਰਾਸ-ਲੀਲ੍ਹਾ,
ਉਡੀਕ ਰੱਖੀ, ਅਣ-ਡਿੱਠੀ ਸੌਗਾਤ ਤੇ।

7. ਸਭ ਅਸਬਾਬ, ਪੁਰਾਣੇ ਹੋ ਗਏ ਨੇ।
ਜੋ ਦੀਦ ਸਨ ਦੀਦਿਆਂ ਦੀ, ਉਹ ਖੋ ਗਏ ਨੇ।
ਨਵੀਨਤਾ, ਅਜੇ ਵੀ ਕੋਹੋਂ ਦੂਰ ਹੈ,
ਅਰਮਾਂ ਦਿਵਾਨੇ ਹੋ ਗਏ ਨੇ।



8. ਉਮਰ ਲੰਮੀ ਨਾ ਸਹੀ, ਲੰਮੀ ਪ੍ਰਵਾਜ਼ ਤਾਂ ਹੈ।
ਧਨ ਬਹੁਤਾ ਨਾ ਸਹੀ, ਉੱਚੀ ਆਵਾਜ਼ ਤਾਂ ਹੈ।
ਨਾ ਸਹੀ ਸੁਹੱਪਣ, ਮਾਨ ਤੇ ਪ੍ਰਭੁਤਾ,
'ਮਸਕੀਨੀ' ਤਾਂ ਹੈ, ਇਕ ਹਮਰਾਜ਼ ਤਾਂ ਹੈ।

9. ਸੁਣੀ ਤੂੰ ਇਕ ਨਾ, ਆਖ਼ਿਰ ਮੇਰੀ ਕੰਨੀ।
ਰਹਿਉਂ ਇਨਕਾਰੀ ਤੂੰ, ਇਕ ਗੱਲ ਨਾ ਮੰਨੀ।
ਮੈਂ ਬਣ ਕੇ ਚੋਰ, ਆਖ਼ਿਰ ਲਾਈ ਸੰਨੀ।
ਤੇਰੀ ਤਕਰਾਰ[1] ਦੀ, ਦੀਵਾਰ ਭੰਨੀ।
ਮੈਂ ਤੈਨੂੰ ਵੇਖ, ਨਸ਼ਿਆਇਆਂ ਹਾਂ।
ਕਿ ਆਪਾ ਵੇਖ ਕੇ, ਸ਼ਰਮਾਇਆ ਹਾਂ।

1. ਕਹਾ ਸੁਣੀ

10. ਫੈਲਾਈ ਚਾਦਰ ਆਸਾ ਹੈ।
ਬੰਨ੍ਹੀਂ ਪੋਟ ਨਿਰਾਸ਼ਾ ਹੈ।
ਮੁਖ ਮੋੜਿਆ ਹੈ, ਇਸ ਜੀਵਨ ਤੋਂ,
ਕਿ ਜੀਵਨ ਇਕ ਤਮਾਸ਼ਾ ਹੈ।

11. ਖ਼ਾਮੋਸ਼ੇ ਵੀਰਾਨਿਆਂ ਵਿਚ, ਇਹ ਕੌਣ ਬੋਲਿਆ ਹੈ।
ਡੁਲ੍ਹਿਆ ਜੋ ਖ਼ੂਨ ਬੇਦੋਸ਼ਾਂ ਦਾ, ਇਹ ਕਿਸ ਨੇ ਡੋਲ੍ਹਿਆ ਹੈ।
ਰਾਜਨੀਤੀ, ਇਕ ਮਕਰ ਧੋਖਾ ਤੇ ਫਰੇਬ।
ਇਹ ਭੇਦ ਆਖ਼ਿਰ, ਕਿਸ ਨੇ ਖੋਲ੍ਹਿਆ ਹੈ।

12. ਜ਼ਖਮ ਤਾਂ ਮੈਂ ਵੀ ਖਾਧੇ ਹਨ, ਪਰ ਛੁਪਾਏ ਹਨ।
ਰੋਇਆ ਮੈਂ ਵੀ ਬਹੁਤ ਹਾਂ, ਪਰ ਮੈਂ ਰੋਂਦੇ ਹੋਏ ਹਸਾਏ ਹਨ।
ਜ਼ਬਰ ਜ਼ੁਲਮ ਮਕਾਰੀ ਤੇ ਧੋਖਾ,
ਮੈਂ ਇਸ ਦੇਸ਼ ਦੀ ਨੀਤੀ ਦੇ ਭੇਦ ਪਾਏ ਹਨ।



13. ਲਿਆਂਦੇ ਨੇ ਮੈਂ ਵੀ, ਜ਼ਮੀਂ ਤੇ ਕੁਝ ਤਾਰੇ।
ਖ਼ਿਆਲਾਂ ਦੇ ਫਲਾਂ ਨਾਲ, ਰਸਤੇ ਸੰਵਾਰੇ।
ਹਿਮਾਲਾ ਦੀ ਕੁੱਖ ਵਿਚੋਂ, ਕੱਢੀ ਮੈਂ ਗੰਗਾ,
ਡੁੱਬਦੇ ਭਗੀਰਥ ਮੈਂ, ਕਿਤਨੇ ਨੇ ਤਾਰੇ।

14. ਦੂਰ ਤੋਂ ਵੇਖਦਾ ਹਾਂ, ਦੂਰੀਆਂ ਨੂੰ
ਨੇੜੇ ਹੋ ਆਖਾਂ, ਆਪਣੀ ਮਜਬੂਰੀਆਂ ਨੂੰ।
ਉਂਝ ਤਾਂ ਗ਼ਮ ਨਹੀਂ ਤੂੰ ਦੂਰ ਹੈਂ, ਮੈਂ ਮਜਬੂਰ ਹਾਂ,
'ਮਸਕੀਨ' ਸਮਝਾਵਾਂ ਕਿਵੇਂ, ਇਨ੍ਹਾਂ ਸਰੂਰੀਆਂ ਨੂੰ।

15. ਮਨਾਇਆ, ਰਾਤ ਦਿਨ ਆਖ਼ਿਰ ਮੈਂ ਤੈਨੂੰ।
ਰੁਲਾਇਆ, ਰਾਤ ਦਿਨ ਆਖ਼ਿਰ ਤੂੰ ਮੈਨੂੰ।
ਦਸਤਕ ਦੇ ਕੇ, ਹੱਥ ਤੁੜਵਾਏ ਮੈਂ ਹਨ।
ਹੱਸ ਹੱਸ ਕੇ, ਹੰਝੂ ਵਗਾਏ ਮੈਂ ਹਨ।

16. ਮੇਰੇ ਗੀਤਾਂ ਵਿਚ, ਤੂੰ ਜ਼ਿੰਦ ਹੈ ਪਾਈ।
ਮੇਰੇ ਸੰਗੀਤ ਵਿਚ ਤੂੰ ਆ ਕੇ ਛਾਈ।
ਵਸਲ[1] ਮਿਲਿਆ ਨਾ ਇਕ ਪਲ ਵੀ ਕਦੇ 'ਮਸਕੀਨ',
ਰੋ ਰੋ ਕੇ ਐਵੇਂ ਉਮਰ ਗਵਾਈ।

17. ਜ਼ਮੀਨ ਮੈਂ ਵੀ ਨਾਪੀ ਹੈ, ਤੇ ਤਾਰੇ ਵੀ ਗਿਣੇ ਨੇ।
ਦਸ਼ਾ ਤੇਰੀ ਵੀ ਜਾਣੀ ਹੈ, ਗੁਨਾਹ ਆਪਣੇ ਵੀ ਮਿਣੇ ਨੇ।
ਮਸਕੀਨੀ ਆਪਣੀ ਵੀ ਵੇਖੀ ਹੈ,
ਤੇ ਠਾਠ ਤੇਰਾ ਵੀ ਤੱਕਿਆ ਹੈ।
ਥੱਕ ਕੇ ਟੁੱਟ ਕੇ ਝੁਕ ਗਿਆ ਹਾਂ,
ਹੁਣ ਗੁਣ ਜਿੰਨੇ ਨੇ ਆਪਣੇ ਹੀ ਗਿਣੇ ਨੇ।
ਗਿਣੇ ਮੈਂ ਅਉਗਣ ਦੁਨੀਆਂ ਦੇ,
ਗੁਣ ਤੇਰੇ ਨਾ ਗਿਣੇ ਨੇ।

18. ਜਲਾਵੇਂ ਮਸ਼ਾਲਾਂ, ਤੇ ਭਟਕੇਂ ਹਨੇਰੇ।
ਹੰਸਾਂ ਨੂੰ ਪਾਲੇਂ, ਲੜਾਵੇਂ ਬਟੇਰੇ।
ਉਡਾਵੇਂ ਖ਼ਿਆਲਾਂ ਦੀ, ਗੁੱਡੀ ਅਕਾਸ਼ੀਂ,
ਕਦਮ ਨਹੀਂ ਟਿਕਦੇ, ਜ਼ਿਮੀ ਤੇ ਵੀ ਤੇਰੇ।



19. ਮੁਸ਼ਕਿਲ ਹੈ ਜੀਨਾ, ਤੇ ਮੁਸ਼ਕਿਲ ਹੈ ਮਰਨਾ।
ਫਿਰ ਵੀ ਇਹ ਸੋਚਾਂ, ਇਹ ਕਰਨਾ ਉਹ ਕਰਨਾ।
ਹਾੜ੍ਹੇ ਤੇ ਹੀਲੇ, ਹੁੱਜਤਾਂ ਤੇ ਠੱਗੀ,
ਕਰਮਾਂ ਦਾ ਕੋਹਲੂ, ਜੰਮਣਾ ਤੇ ਮਰਨਾ।

20. ਧਰਮ ਵੀ ਧੰਦਾ, ਤੇ ਧੰਦਾ ਵੀ ਧੰਦਾ।
ਕਰਮਾਂ ਦਾ ਜਾਲ, ਬਸ ਫੰਦਾ ਹੀ ਫੰਦਾ।
ਕਹਿੰਦੇ ਨੇ ਜਿਸਨੂੰ, ਵਹਿਸ਼ੀ ਸ਼ੈਤਾਨੀ,
ਉਹ ਹੈ ਇਹ ਬੰਦਾ, ਉਹ ਹੈ ਇਹੀ ਬੰਦਾ।

---

1. ਮਿਲਾਪ

21. ਮੈਂ ਇਕ ਬੂੰਦ ਲਈ ਤਰਸਾਂ, ਤੂੰ ਸਾਗਰ ਉਮੜਾਏ।
ਮੈਂ ਮੰਗਿਆ ਇਕ ਫੁੱਲ, ਤੂੰ ਗੁਲਸਿਤਾਂ ਸਜਾਏ।
ਮੈਂ ਲੱਭਾਂ ਹਨੇਰੇ ਚੋਂ, ਜੀਵਨ ਦੀ ਜੋਤੀ,
ਲੱਖਾਂ ਤੇਰੀ ਰਹਿਮਤ ਨੇ, ਦੀਵੇ ਜਗਾਏ।

22. ਮੈਂ ਮਜਨੂੰ ਨਹੀਂ, ਜੋ ਸਹਿਰਾ ਵਿਚ ਭਟਕਾਂ।
ਤੇ ਮਹੀਂਵਾਲ ਦੀ ਤਰ੍ਹਾਂ, ਝਨਾਂ ਵਿਚ ਅਟਕਾਂ।
ਹੀਰ ਤੇ ਰਾਂਝੇ ਦੇ, ਕਿੱਸੇ ਬਸ ਕਿੱਸੇ ਨੇ,
ਮਨਸੂਰ ਦੀ ਤਰ੍ਹਾਂ, ਮੈਂ ਤਾਂ ਸੂਲੀ ਤੇ ਲਟਕਾਂ।

23. ਮਾਂਝੀ ਦੀਆਂ ਯਾਦਾਂ, ਬਸ ਸਾਗਰ ਦੀਆਂ ਛੱਲਾਂ।
ਭਵਿਖ ਦੀ ਚਿੰਤਾ, ਬਸ ਗੱਲਾਂ ਹੀ ਗੱਲਾਂ।
ਜੀਵਨ ਮੈਂ ਸਿੱਖਿਆ, ਅੱਜ ਦੇ ਕੋਲੋਂ,
ਅੱਜ ਨੂੰ ਮਿਲਾਂ, ਤੇ ਹੁਣੇ ਹੀ ਮਿਲਾਂ।

24. ਸਭ ਅਸਬਾਬ ਪੁਰਾਣੇ ਹੋ ਗਏ ਨੇ।
ਜੋ ਦੀਦ ਸਨ ਦੀਦਿਆਂ ਦੀ, ਓਹ ਖੋ ਗਏ ਨੇ।
ਨਵੀਨਤਾ ਅਜੇ ਵੀ ਕੋਸੋਂ ਦੂਰ ਹੈ,
ਅਰਮਾਂ ਦੀਵਾਨੇ ਹੋ ਗਏ ਨੇ।

25. ਇਹ ਸਾਗਰ ਮੇਰੀਆਂ ਅੱਖਾਂ ਦਾ ਜਲ ਹੈ,
ਹਿਰਦਾ ਹੀ ਮੇਰਾ ਇਹ ਮਾਰੂਥਲ ਹੈ।
ਦਿਲ ਦੀ ਹੀ ਅੱਗ ਇਹ ਸੂਰਜ ਦਾ ਗੋਲਾ,
ਖ਼ਾਮੋਸ਼ੀ ਮੇਰੀ ਇਹ ਵਾ-ਵਾਰੋਲਾ।

ਬਹੁਤ ਪੁਰਾਣੀ ਗੱਲ ਹੈ। ਇਕ ਦਫ਼ਾ 'ਮਸਕੀਨ' ਜੀ ਅਤੇ ਬਜ਼ੁਰਗਵਾਰ ਮਹਾਨ ਫ਼ਿਲਾਸਫਰ ਪ੍ਰਿੰਸੀਪਲ ਗੰਗਾ ਸਿੰਘ ਜੀ ਹਲਦਵਾਨੀ (ਯੂ. ਪੀ.) ਵਿਖੇ ਇਕ ਗੁਰਮਤਿ ਸਮਾਗਮ ਤੇ ਇਕੱਠੇ ਹੋਏ। ਜਦੋਂ ਛੋਟੇ ਜਿਹੇ ਦਰਿਆ ਦੇ ਕਿਨਾਰੇ ਟਹਿਲਣ ਲਈ ਜਾ ਰਹੇ ਸਨ ਤਾਂ ਮਸਕੀਨ ਜੀ ਨੇ ਸੁੱਤੇ-ਸਿੱਧ ਪ੍ਰਿੰਸੀਪਲ ਸਾਹਿਬ ਤੋਂ ਉਨ੍ਹਾਂ ਦੇ ਮਨ ਦੀ ਅਵਸਥਾ ਬਾਰੇ ਪੁਛਿਆ ਤਾਂ ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਇਸ ਦਾ ਉੱਤਰ ਹੇਠ ਲਿਖੀ ਰੁਬਾਈ ਰਾਹੀਂ ਦਿੱਤਾ।

ਦਿਲ ਸਾਗਰ ਸਾਗਰ ਦੇ ਵਾਂਗਰ,
ਸੀ ਅੱਤ ਡੂੰਘਾ ਅੜਿਆ।
ਗਿਆਨ ਵਿਚਾਰ ਸਿਦਕ ਦੇ ਮੋਤੀ,
ਪਾ ਦਾਤਾ ਨੇ ਘੜਿਆ।
  ਪਰ ਇਹ ਬਾਣ ਕੁਚੱਜੀ ਮੇਰੀ,
  ਬਾਹਰ ਬੋਲ ਲੁਟਾਇਆ।
  ਜਪ ਤਪ ਦੀ ਖੱਟੀ ਨਾ ਖੱਟੀ,
  ਖਾਲੀ ਪਿਰ ਦਰ ਖੜਿਆ।

ਇਸ ਤੋਂ ਪ੍ਰੇਰਤ ਹੋ ਕੇ ਮਸਕੀਨ ਜੀ ਨੇ ਆਪਣੀ ਹੇਠ ਲਿਖੀ ਰੁਬਾਈ ਉਨ੍ਹਾਂ ਨੂੰ ਸੁਣਾਈ। ਉਸ ਵੇਲੇ ਮਸਕੀਨ ਜੀ ਦੀ ਆਯੂ 21 ਸਾਲਾਂ ਦੀ ਸੀ ਤੇ ਪ੍ਰਿੰਸੀਪਲ ਸਾਹਿਬ 84 ਸਾਲਾਂ ਦੇ ਸਨ। ਰੁਬਾਈ ਸੁਣ ਕੇ ਪ੍ਰਿੰਸੀਪਲ ਸਾਹਿਬ ਨੇ ਮਸਕੀਨ ਜੀ ਨੂੰ ਗਲੇ ਲਗਾਇਆ ਤੇ ਕਿਹਾ ਜਿਹੜੀ ਗੱਲ ਮੈਨੂੰ ਬਿਰਧ ਅਵਸਥਾ ਵਿਚ ਸਮਝ ਵਿਚ ਆਈ ਆਪ ਜੀ ਨੌਜਵਾਨ ਅਵਸਥਾ ਵਿਚ ਸਮਝ ਗਏ ਹੋ। ਇਹ ਪ੍ਰਭੂ ਕ੍ਰਿਪਾ ਹੀ ਹੈ।

ਦਿਲ ਸੂਰਜ ਸੂਰਜ ਦੇ ਵਾਂਗਰ,
ਸੀ ਪਿਆ ਲਿਸ਼ਕਾਂ ਮਾਰੇ।
ਗਿਆਨ ਵਿਚਾਰ ਸਿਦਕ ਦੀਆਂ ਕਿਰਨਾਂ,
ਭਰੀਆਂ ਸਿਰਜਣਹਾਰੇ।
  ਪਰ ਅਫਸੋਸ 'ਮਸਕੀਨ' ਇਸ ਤਾਈਂ,
  ਲਗਿਆ ਗ੍ਰਹਿਣ ਖੁਦੀ ਦਾ।
  ਬੋਲ ਬੋਲ ਕੇ ਚਮਕ ਗਵਾਈ,
  ਘਿਰਿਆ ਹੁਣ ਅੰਧਿਆਰੇ।

—ਸੰਪਾਦਕ



# ਪੰਜਾਬੀ ਸ਼ਿਅਰ

1. ਤੂੰ ਵਿੱਥ ਪਾਈ, ਮੈਂ ਵਿੱਥ ਵਧਾਈ।
ਤੂੰ ਨੇੜੇ ਆਇਆ, ਮੈਂ ਸਭ ਨੂੰ ਗਲ ਲਾਇਆ।

2 ਮੈਂ ਹਾਂ ਵੀ ਕਿ ਸ਼ਾਲਾ ਐਵੇਂ ਭਰਮ ਪਿਆ ਹੈ,
ਹੰਸੀ ਆਂਵਦੀ ਹੈ ਆਪਣੀ ਜਾਤ ਤੇ।

3. ਅਬਦੀ[1] ਨੀਂਦ ਹੀ ਮੇਰੀ ਜ਼ਿੰਦਗੀ ਹੈ।
ਹਰ ਇਕ ਆਹ ਮੇਰੀ ਬੰਦਗੀ ਹੈ।

□□



---

1. ਨਾ ਖਤਮ ਹੋਣ ਵਾਲਾ।

# ਉਰਦੂ ਰੁਬਾਈਆਂ

1. ਟੂਟੇ ਹੁਏ ਸਾਜ਼ ਮੇਂ ਆਵਾਜ਼ ਬਾਕੀ ਹੈ।
ਪਰ ਸਿਕਸ਼ਤਾ[1] ਮੇਂ ਅਭੀ ਪ੍ਰਵਾਜ਼[2] ਬਾਕੀ ਹੈ।
ਬੁਝ ਚੁਕੀ ਕਬ ਕੀ ਸ਼ਮ੍ਹਾ-ਏ 'ਮਸਕੀਨ',
ਮਗਰ ਫਿਰ ਅਭੀ ਜਲਨੇ ਕਾ ਅੰਦਾਜ਼ ਬਾਕੀ ਹੈ।

2. ਭਟਕਤਾ ਹੋਸ਼ ਮੁਰਦਾ ਜੋਸ਼, ਕਹਾਂ ਮੈਂ ਆ ਗਿਆ ਹੂੰ।
ਤਪਤੀ ਜ਼ਮੀਂ ਅਤੇ ਯਖ[3] ਆਸਮਾਂ ਪੇ ਛਾ ਗਿਆ ਹੂੰ।
ਕੈਸੇ ਕਟੇਗੀ ਇਨ ਬੇ-ਚਿਰਾਗ ਮਜ਼ਾਰੋਂ ਪਰ,
ਫੂਲ ਹੂੰ ਬੀਆਬਾਂ ਕਾ, ਅਤੇ ਮੁਰਝਾ ਗਿਆ ਹੂੰ।



3. ਯੇਹ ਸਾਗਰ ਕੀ ਖਾਮੋਸ਼ੀ, ਵਾ ਜ਼ਮੀਂ ਕੀ ਚਾਪਲੂਸੀ।
ਟਿਮਟਿਮਾਤਾ ਖੁਰਸ਼ੀਦ[4], ਅਤੇ ਕੋਹ ਕੀ ਸਰ-ਫਰੋਸ਼ੀ[5]।
ਅਬਰ[6] ਕਾ ਯਿਹ ਗਰਜਨ, ਅਤੇ ਬਰਕ[7] ਕਾ ਮੁਸਕਰਾਨਾ,
'ਮਸਕੀਨ' ਨਾ ਰਾਸ ਆਈ, ਇਨ ਸਭ ਕੀ ਯੇਹ ਮਦਹੋਸ਼ੀ।

4. ਬੋਲੂੰ ਤੋ ਬੋਲ ਨਹੀਂ, ਚੁਪ ਰਹੂੰ ਤੋ ਰਹੂੰ ਕੈਸੇ।
ਜ਼ਿੰਦਗੀ ਲਾਚਾਰ ਹੈ ਦੁਸ਼ਵਾਰ[8] ਹੈ, ਪਰ ਮਰੂੰ ਤੋਂ ਮਰੂੰ ਕੈਸੇ।
ਯੇਹ ਬੇ-ਮੁਨਸਫ਼ੀ[9] ਅਦਾਲਤ, ਯੇਹ ਬੇ-ਤਖਤ ਸ਼ਾਹਿਨਸ਼ਾਹ,
ਯੇਹ ਦਸਤ-ਬਸਤਾ[10] ਗੁਜ਼ਾਰਿਸ਼, ਅਬ ਕਰੂੰ ਤੋ ਕਰੂੰ ਕੈਸੇ।

---

1. ਪੰਛੀ, 2. ਉੜਾਨ, 3. ਬਹੁਤ ਠੰਢਾ, 4. ਸੂਰਜ, 5. ਉਚਾਈ, 6. ਬਾਦਲ, 7. ਬਿਜਲੀ, 8. ਮੁਸ਼ਕਿਲ, 9. ਨਾ-ਇਨਸਾਫੀ, 10. ਹਾਥ ਜੋੜ ਕਰ।

5. ਉੜਤੇ ਹੁਏ ਪਰਿੰਦੇ[1] ਕੀ ਪ੍ਰਵਾਜ਼ ਕੀ ਤਲਾਸ਼ ਹੈ।
ਗੁੰਮ ਹੋ ਚੁਕੀ ਜੋ ਰੂਹ ਮੇਂ, ਉਸ ਆਵਾਜ਼ ਕੀ ਤਲਾਸ਼ ਹੈ।
ਤਾਰੀਕੀਓਂ[2] ਮੇਂ ਬਰਕ ਔਰ ਸੰਜੀਦਗੀ ਤੂਫਾਨ ਮੇਂ,
ਬਜ ਰਹਾ ਜੋ ਅਜ਼ਲ[3] ਸੇ, ਉਸ ਸਾਜ਼ ਕੀ ਤਲਾਸ਼ ਹੈ।

6. ਢੂੰਡਤਾ ਹੂੰ ਅਪਨੇ ਕੋ,
ਅਪਨਾਪਨ ਨਹੀਂ ਮਿਲਤਾ।
ਇਸ ਗੁੰਬਦ ਕੇ ਸਾਇਆ ਮੇਂ,
ਹਮਾ-ਤਨ[4] ਨਹੀਂ ਮਿਲਤਾ।
ਗੁੰਜਾਨ ਭਰੀ ਇਨ ਦਰਸ-ਗਾਹੋਂ ਮੇਂ,
ਕੋਈ ਅਹਿਲੇ ਦਿਲ, ਵਾ ਅਹਿਲ[5] ਚਲਨ ਨਹੀਂ ਮਿਲਤਾ।

7. ਤਲਬ ਛੋੜ ਕੋਹ ਸਾਰੋਂ ਮੇਂ
ਔਰ ਮਜ਼ਹਬ ਕੇ ਬਾਜ਼ਾਰੋਂ ਮੇਂ,
ਵੋਹ ਤੇਰੇ ਜਿਗਰ ਮੇਂ ਹੈ,
ਛੋੜ ਇਨ ਬੇ-ਜ਼ੋਕ ਬੇ-ਸ਼ੌਕ,
ਵਾਇਜ਼[6] ਵਾ ਤਲਾਵਤ[7] ਕੋ।
ਜਜ਼ਬਾ ਇਸ਼ਕ ਸੇ ਜੋ ਪਾਮਾਲ[8] ਹੈ।
ਵੋਹ ਤੋ ਉਸਕੇ ਜ਼ਿਕਰ ਮੇਂ ਹੈ।
ਤਲਖੀਆਂ ਮਜਬੂਰੀਆਂ ਹਾਏ ਯਿਹ ਦਸਤੂਰ-ਏ[9] ਜਹਾਂ,
ਛੋੜ ਯੇਹ ਸ਼ਿਕਵੇ ਗਿਲੇ, ਔਰ ਯੇਹ ਰੰਜੋ-ਗ਼ਮ,
ਬੇਫ਼ਿਕਰ ਹੋ 'ਮਸਕੀਨ' ਵੋਹ ਤੇਰੀ ਫ਼ਿਕਰ ਮੇਂ ਹੈ।

8. ਪੈਗ਼ਾਮ ਨਾਨਕ ਸੁਣ ਨ ਸਕਾ।
ਜਾਮਿ-ਸ਼ਹਾਦਤ ਪੀ ਨਾ ਸਕਾ।
ਲਲਕਾਰ ਗੁਰੂ ਗੋਬਿੰਦ ਕੀ, ਦਸਤੂਰ ਮਨੀ ਸਿੰਘ ਕਾ,
ਜ਼ਹੂਰ ਗੁਰੂ ਗ੍ਰੰਥ ਕਾ, ਐਸੀ ਹਯਾਤ[10] ਜੀ ਨਾ ਸਕਾ।

---

1. ਪੰਛੀ, 2. ਅੰਧੇਰਾ, 3. ਸ਼ੁਰੂ ਸੇ, 4. ਸਾਥੀ, 5. ਕਾਬਿਲ, 6. ਧਰਮ ਉਪਦੇਸ਼ਕ, 7. ਧਾਰਮਿਕ ਗ੍ਰੰਥ ਪੜ੍ਹਨਾ, 8. ਮਾਲਾਮਾਲ, 9. ਰਸਮੋ ਰਿਵਾਜ਼, 10. ਜ਼ਿੰਦਗੀ।

9. ਮੈਂ ਖ਼ੁਸ਼ ਹੂੰ ਕਿ ਤਲਾਸ਼ਿ ਖ਼ੁਸ਼ੀ ਛੋੜ ਦੀ।
ਹੱਸ ਰਹਾ ਹੂੰ ਬੇਬਾਕ[1] ਹੰਸੀ ਛੋੜ ਦੀ।
ਹਾਲਾਤ ਕਾ ਤਕਾਜ਼ਾ ਮਾਹੌਲ ਕੀ ਮਜਬੂਰੀ,
ਕਿਆ ਕਰੂੰ, ਮੈਂ ਕਿਆ ਕਰੂੰ, ਐਸੀ ਕਹੀ ਛੋੜ ਦੀ।

10. ਸ਼ੀਸ਼ੇ ਕਾ ਮਹਿਲ ਹੈ, ਤੋ ਪੱਥਰ ਕਾ ਡਰ ਹੈ।
ਲਹਿਰੋਂ ਸੇ ਭਾਗੂੰ, ਰੇਤ ਕਾ ਘਰ ਹੈ।
ਲੇ ਜਾਊਂ ਇਸ ਦਿਲ, ਕਮਲ ਕੋ ਕਹਾਂ,
ਬਾਰੂਦੀ ਫੂਲੋਂ ਸੇ, ਸਜਾਇਆ ਘਰ ਹੈ।

11. ਐਸੀ ਭੀ ਹੰਸੀ ਹੈ, ਜਿਸ ਨੇ ਰੁਲਾਇਆ ਹੈ।
ਕੁਛ ਐਸਾ ਭੀ ਰੋਨਾ ਹੈ, ਜਿਸਨੇ ਹੰਸਾਇਆ ਹੈ।
ਜਨੂੰ[2] ਐਸੇ ਭੀ ਹੈਂ, ਜਿਨ ਮੇਂ ਮੁਰਦਮੀ[3] ਹੈ,
ਮੌਤ ਐਸੀ ਭੀ ਹੈ, ਜਿਸਨੇ ਜਗਾਇਆ ਹੈ।

12. ਮੇਰੀ ਮੁਜ਼ਾਹਮਤ[4], ਤੁਮ੍ਹਾਰੀ ਅਸਮਤ[5] ਹੈ।
ਮੇਰੀ ਰੁਸਵਾਈ[6], ਤੁਮ੍ਹਾਰੀ ਇਜ਼ਤ ਹੈ।
ਮੈਂ ਗੁੰਮ ਹੂੰ ਗੁਮਨਾਮੀਓਂ ਮੇਂ,
ਕਿਆ ਯਹੀ ਤੁਹਾਰੀ ਸ਼ੋਹਰਤ ਹੈ।

13. ਯੇਹ ਆਸਮਾਂ ਕੀ ਬੁਲੰਦੀ, ਯੇਹ ਜ਼ਮੀਂ ਕਾ ਬਾਂਝਪਨ,
ਯੇਹ ਚਮਕਤੇ ਸਿਤਾਰੇ, ਯੇਹ ਉੜਤਾ ਗ਼ੁਬਾਰ।
ਯੇਹ ਮੋਤੀ ਚਟਕਤੇ, ਯੇਹ ਆਂਸੂ ਬਰਸਤੇ,
ਮਿਲਾਊਂ ਇਨ ਦੋਨੋਂ ਕੋ ਕੈਸੇ ਓ ਯਾਰ।

14. ਮੈਂ ਚਲ ਕਰ ਦੋ ਕਦਮ, ਆਗੇ ਗਿਆ ਹੂੰ।
ਦਮੁ ਦਮੁ ਲੈ ਕੇ, ਆਖਿਰ ਸੋ ਗਿਆ ਹੂੰ।
ਗ਼ੁਬਾਰੇ ਰਾਹੇ ਮੇਂ, ਐਸਾ ਕਟਾ ਸਫ਼ਰ,
ਕਿ ਆਖਿਰ ਸਫ਼ਰ ਮੇਂ ਹੀ ਖੋ ਗਿਆ ਹੂੰ।

1. ਨਿਡਰ/ਮੂੰਹ ਫਟ, 2. ਦੀਵਾਨਗੀ, 3. ਦਲੇਰੀ, 4. ਰੋਕਣਾ, 5. ਪਾਕੀਜ਼ਗੀ, 6. ਬਦਨਾਮੀ।

15. ਤਾਰੀਕੀਓਂ[1] ਕੋ ਚਿਰਾਗਾਂ[2] ਕੀਏ ਦੇਤੇ ਹੈਂ।
ਬੀਆਬਾਂ ਗੁਲਿਸਤਾਂ ਕੀਏ ਦੇਤੇ ਹੈਂ।
'ਮਸਕੀਨ' ਕੌਨ ਜਲਾਏ ਮਜ਼ਾਰੋਂ ਪੇ ਦੀਏ,
ਹਮ ਹਯਾਤ[3] ਹੀ ਚਿਰਾਗਾਂ ਕੀਏ ਦੇਤੇ ਹੈਂ।

16. ਜਬ ਜਬ ਖ਼ੂਨ ਸੇ ਨਹਾਈ ਹੈ ਉੱਮਤ[4]।
ਨਿਖਰ ਕਰ ਔਰ ਬਾਹਰ ਆਈ ਹੈ ਉੱਮਤ।
ਮਤ ਬਹਾ ਖ਼ੂਨ ਪੇ ਖ਼ੂਨ ਕੇ ਆਂਸੂ,
ਤੇਰੇ ਇਸ ਫੇਲ[5] ਪੇ ਸ਼ਰਮਾਈ ਹੈ ਉੱਮਤ।

17. ਮੁਝ ਕੋ ਔਰ ਨਾ ਗ਼ਮਗੀਨ ਹੋਨੇ ਦੇ।
ਦਿਲ ਕੋ ਕੁਛ ਤੋ ਤਸਕੀਨ[6] ਹੋਨੇ ਦੇ।
ਲਾਖ ਬੇਗਾਨਾ ਸਹੀ ਤੇਰੀ ਮਹਿਫਲ ਮੇਂ,
ਇਕ ਪਲ ਕੋ ਤੋ ਅਪਨਾ 'ਮਸਕੀਨ' ਹੋਨੇ ਦੇ।

18. ਗੁਨਾਹ ਵਾ ਸਵਾਬ[7] ਸੇ ਨਾਤਾ ਛੋੜਾ।
ਗੁਰੂ ਕੇ ਆਦਾਬ ਸੇ ਨਾਤਾ ਤੋੜਾ।
ਤਖ਼ਈਅਲ[8] ਕੇ ਮਹਲਾਤ ਐਸ਼ੋ ਆਰਾਮ,
ਅਬ ਤੋ ਇਸ ਖ਼ੁਵਾਬ ਸੇ ਨਾਤਾ ਛੋੜਾ।



19. ਕੌਣ ਪੜ੍ਹੇਗਾ ਯੇਹ ਮੇਰੇ ਅਦਬੋ ਓ ਫਨ ਕੀ ਨਜ਼ਮੇਂ,
ਔਰ ਯੇਹ ਫਿਲਸਫਾ ਤਨਜ਼ ਹੱਕ ਕੀ ਗਜ਼ਲੇਂ।
ਹੋਸ਼ ਕਿਸੇ ਹੈ ਜੋ ਦੇਖੇ ਮੇਰੀ ਪ੍ਰਵਾਜ਼, ਏ 'ਮਸਕੀਨ',
ਔਰ ਕਾਟੇ ਯੇਹ ਦੌਲਤ-ਏ ਜਾਵੇਦ[9] ਕੀ ਫਸਲੇਂ।

20. ਬਾਗ਼ੇ ਬਹਾਰਾਂ ਪੇ ਲੁਟਾਇਆ ਹੈ, ਮੈਂ ਨੇ ਅਪਨਾ ਹੁਸਨ।
ਤਬ ਕਹੀਂ ਜਾ ਕੇ ਪਾਇਆ ਹੈ, ਹਮ ਨੇ ਤੇਰਾ ਚਲਨ।
ਬੈਹਰਿ ਗਿਲ[10] ਸੇ ਕਹੀਂ ਮਿਲੇ ਹੈਂ ਨਾਯਾਬ ਮੋਤੀ,
ਔਰ ਨੂਰ ਸੇ ਭਰਪੂਰ ਯੇਹ ਇਲਾਹੀ ਬਦਨ।

---

1. ਅੰਧੇਰਾ, 2. ਰੌਸ਼ਨ, 3. ਜ਼ਿੰਦਗੀ, 4. ਕੌਮ, 5. ਅਮਲ, 6. ਤਸੱਲੀ, 7. ਨੇਕੀ, 8. ਖਿਆਲੋਂ ਮੇਂ, 9. ਅਵਿਨਾਸ਼ੀ, 10. ਮਿੱਟੀ।

21. ਕਿਉਂ ਮੁਝ ਸੇ ਨਾਲਾਂ[1] ਹੈ ਦੋਸਤ,
ਮੈਂਨੇ ਤੋ ਹਰ ਖੁਸ਼ੀ ਤੁਝ ਪੇ ਲੁਟਾਈ ਹੈ।
ਮੇਰੇ ਪਾਸ ਆ ਮੇਰੀ ਗ਼ਮੀਂ ਦੇਖ,
ਕਿਉਂ ਛਲਕ ਕੇ ਆਂਖ ਭਰ ਆਈ ਹੈ।

22. ਮੈਂ ਤੋ ਮਸਰੂਫ਼ ਰਹਾ, ਸ਼ਬੋ ਰੋਜ਼ ਬੇ-ਨਾਗ਼ਾ,
ਪ੍ਰਤਿਸ਼[2] ਮੇਂ ਤੇਰੀ, ਇਬਾਦਤ ਮੇਂ ਤੇਰੀ।
ਆ ਦੇਖ ਮੁਝੇ, ਮੈਂ ਦੇਖੂੰ ਤੁਝੇ,
ਤੇਰੀ ਆਵਾਜ਼ ਭਰ ਆਈ ਹੈ, ਮੇਰੀ ਆਵਾਜ਼ ਥਰਰਾਈ ਹੈ।

23. ਖ਼ਿਆਲਾਤ ਕੀ ਬੁਲੰਦੀ ਨਾ, ਜ਼ੀਸਤ ਕੀ ਪਸਤੀ,
ਫ਼ਲਸਫ਼ੀ ਕੀ ਹਯਾਤ ਕਾ ਦਸਤੂਰ ਹੈ।
ਉਜਾਲਾ ਨਹੀਂ ਖਿਰਦ[3] ਕੀ ਕੋਠਰੀ ਮੇਂ,
ਮੁੱਦਤੋਂ ਸੇ ਯੇਹ 'ਮਸਕੀਨ' ਬੇ-ਨੂਰ ਹੈ।

24. ਤੋੜ ਕੇ ਚਿਰਾਗ਼ ਨੂਰ, ਕਮਰ[4] ਕੀ ਬਾਤ ਕਰਤੇ ਹੈਂ।
ਕਾਟ ਕੇ ਡਾਲ ਹਰੇ, ਸੁਜਰ[5] ਕੀ ਬਾਤ ਕਰਤੇ ਹੈਂ।
ਕਿਆ ਮਿਲੇਗਾ ਜਹਾਂ ਸੇ ਫਰਾਰ ਹੋ ਕਰ,
ਹਕੀਕਤ ਸੇ ਬੇ-ਨਿਆਜ਼[6], ਮਕਰ ਕੀ ਬਾਤ ਕਰਤੇ ਹੈਂ।

25. ਨਿਗਾਹੋਂ ਕਾ ਭਟਕਨ ਦਰ-ਬ-ਦਰ,
ਖਾਮੋਸ਼ ਆਂਹਿ ਹੈਂ ਕਿਧਰ।
ਪਾਕੀਜ਼ਗੀ[7] ਮਾਸੂਮੀਅਤ[8] ਸ਼ਰਮੋ-ਹਯਾ ਵ ਬੰਦਗੀ,
ਹੈ ਕਬਰ, ਹੈ ਕਬਰ, ਹੈ ਕਬਰ, ਹੈ ਕਬਰ।

26. ਜ਼ਖਮ ਅਬ ਮਤ ਕੁਰੇਦੋ, ਕਿ ਅਬ ਤੋ ਮਿਲ ਗਏ ਹੈਂ।
ਦਾਸਤਾਂ[9] ਫ਼ਰਕਤ[10] ਨਾ ਸੁਨਾ, ਕਿ ਦਿਲ ਮਿਲ ਗਏ ਹੈਂ।
ਗ਼ਮੇ ਕੋਹਸਾਰ[11] ਮੇਂ ਸਰ ਐਸਾ ਮਾਰਾ,
ਕਿ ਜਾਇ ਅਪਨੀ ਸੇ, ਅਬ ਤੋ ਹਿਲ ਗਏ ਹੈਂ।

1. ਨਾਰਾਜ਼, 2. ਪੂਜਾ, 3. ਬੁੱਧੀਮਾਨ, 4. ਚਾਂਦ, 5. ਪੇੜ, 6. ਸਚਾਈ ਤੋਂ ਭੱਜਣਾ, 7. ਪਵਿੱਤਰਤਾ, 8. ਭੋਲਾਪਨ, 9. ਕਹਾਣੀ, 10. ਜੁਦਾਈ, 11. ਪਹਾੜ।

27. ਜ਼ਿੰਦਗੀ ਕੀ ਉਦਾਸ ਰਾਹੋਂ ਮੇਂ,
ਤੁਮ੍ਹੇਂ ਭੀ ਉਦਾਸ ਪਾਇਆ ਹੈ।
ਨਾ ਹਾਲੇ-ਦਿਲ ਤੁਮ ਕਹਿ ਸਕੇ।
ਨਾ ਹਾਲੇ-ਦਿਲ ਹਮ ਕਹਿ ਸਕੇ।
ਤੁਮ ਛੁਪੇ ਛੁਪੇ ਸੇ ਰਹੇ,
ਹਮ ਨੇ ਭੀ ਕੁਛ ਛੁਪਾਇਆ ਹੈ।

28. ਦਮ ਭਰਤਾ ਹੂੰ, ਕਿ ਦਮ ਲੇ ਸਕਤਾ ਹੂੰ।
ਸ਼ੁਕਰ ਹੈ ਕਿ ਮੈਂ ਭੀ, ਕੁਛ ਦੇ ਸਕਤਾ ਹੂੰ।
ਜ਼ੇਰੇ[1] ਜ਼ੁਲਮ ਜਬ ਖਾਮੋਸ਼ ਮਾਸੂਮੀਅਤ ਦੇਖੀ,
ਤੋ 'ਮਸਕੀਨ' ਕਹਿ ਦੇਤਾ ਹੂੰ,
ਕਿ ਮੈਂ ਭੀ ਕੁਛ ਕਹਿ ਸਕਤਾ ਹੂੰ।

29. ਸਜਾਏ ਗੀਤ ਬੇ-ਸਾਜ਼ੋ ਸਾਜ਼।
ਗਾਏ ਗੀਤ ਬੇ-ਆਵਾਜ਼।
ਰੋਏ ਬਹੁਤ ਅਸ਼ਕ ਬਿਨਾ,
ਬੇ-ਕਾਬਾ ਹੈਂ ਹਮ ਹਜਾਜ਼[2]।
ਸੋਏ ਬਹੁਤ ਨੀਂਦ ਬਿਨਾ,
ਔਰ ਬੇਮੰਜ਼ਿਲ ਹੈਂ ਹਮਰਾਹੀ,
'ਮਸਕੀਨ' ਨੇ ਐਸੇ ਕੀਆ ਹੈ
ਅਪਨੀ ਜ਼ਿੰਦਗੀ ਕਾ ਆਗਾਜ਼।

30. ਸਾਂਸ ਲੇਨੇ ਕੋ, ਯਹਾਂ ਜ਼ਿੰਦਗੀ ਕਹਿਤੇ ਹੈਂ।
ਨੁਮਾਇਸ਼ ਜ਼ਰ ਕੋ, ਯਹ ਬੰਦਗੀ ਕਹਿਤੇ ਹੈਂ।
ਅਹਿਸਾਸੇ ਖ਼ੁਦੀ ਮੇਂ ਕਭੀ ਡੂਬੇ ਹਮ,
ਤੋ ਸ਼ਰਮਸ਼ਾਰ ਹੀ ਸ਼ਰਮਿੰਦਗੀ ਕਹਿਤੇ ਹੈਂ।

31. ਕੁਛ ਮਾਜ਼ੀ ਕੀ ਖ਼ਾਕ ਹੂੰ,
ਕੁਛ ਮੁਸਤਿਕਬਿਲ ਕਾ ਨੂਰ ਹੂੰ।
ਜੀਨਾ ਅਭੀ ਨਹੀਂ ਆਇਆ,
ਕਿਉਂਕਿ ਹਾਲ ਸੇ ਅਭੀ ਦੂਰ ਹੂੰ।

---

1. ਨੀਚੇ, 2. ਹਾਜ਼ੀ।

32. ਮਾਂਗੀ ਥੀ ਇਕ ਕਲੀ, ਉਤਾਰ ਕੇ ਹਾਰ ਦੇ ਦੀਆ।
ਚਾਹੀ ਥੀ ਸਿਰਫ ਇਕ ਧੁਨ ਅਪਨਾ ਸਿਤਾਰ ਦੇ ਦੀਆ।
ਝੋਲੀ ਬਹੁਤ ਹੀ ਛੋਟੀ ਥੀ 'ਮਸਕੀਨ',
ਤੂਨੇ ਤੋ ਹੱਸ ਕੇ ਸਭ ਸੰਸਾਰ ਦੇ ਦੀਆ।

33. ਚਹਿਚਹਾਨਾ ਹਾਰ ਕਾ ਔਰ ਰੋਨਾ ਫੂਲ ਕਾ।
ਗਿਰਨਾ ਜ਼ਿਮੀਂ ਪਰ ਕਿਰਨ ਕਾ ਔਰ ਉੜਨਾ ਧੂਲ ਕਾ।
ਗਰਦਸ਼ੋਂ ਮੇਂ ਹੁਸਨੋ-ਜ਼ਰ ਸ਼ਰਮੋ-ਹਯਾ ਬਾਜ਼ਾਰ ਮੇਂ,
ਅਸਮਤ ਕਾ ਲੁਟਨਾ ਖੇਲ ਹੈ, ਬਿਕਨਾ ਇਲਾਹੀ ਅਸੂਲ ਕਾ।

34. ਦਮ ਦਮ ਕਰ, ਯੂੰ ਹੀ ਦਮ ਨਿਕਲਤਾ ਜਾਏ।
ਸਫਲ ਹੈ ਵੋਹੀ ਦਮ, ਜਿਸ ਦਮ ਯਾਦ ਤੂ ਆਏ।
ਢੂੰਡੇ ਹਰ ਤਰਫ ਯਿਹ ਮੰਤਜ਼ਰ ਨਿਗਾਹੇਂ 'ਮਸ਼ਕੀਨ',
ਕਭੀ ਆ ਮਿਲ ਤੂ ਮਾਲਿਕ ਦਾਮਨ ਰਹਿਮਤ ਕਾ ਫੈਲਾਏ।

35. ਕੌਨ ਕਹਿਤਾ ਹੈ ਕਿ ਤੁਮ ਅਪਨੀ ਤਜੌਰੀ ਦਾਨ ਦੋ।
ਜੋ ਮਿਲਾ ਤੁਮ ਕੋ ਕਿਸੀ ਸੇ, ਹਮੇਂ ਵਰਦਾਨ ਦੋ।
ਚਾਹਤਾ ਹੂੰ ਮੈਂ ਅਭੀ ਕੇਵਲ ਅਰੇ ਇਤਨਾ ਹੀ ਬਸ,
ਪਿਆਰ ਕੇ ਭਗਵਾਨ ਕਾ ਖੋਇਆ ਹੂਆ ਅਸਥਾਨ ਦੋ।



36. ਫਿਲਸਫਾ ਹਯਾਤ ਕੀ ਕ਼ਿਤਾਬ ਮੇਂ ਅਬ ਕੁਛ ਨਹੀਂ ਮਿਲਤਾ,
ਕਿਤਾਬੇ-ਮੌਤ ਕੇ ਔਰਾਕ[1] ਉਲਟਾ ਰਹੇ ਹੈਂ ਹਮ।
ਬੋਸੀਦਾ ਹੋ ਗਿਆ ਲਿਬਾਸ ਹਯਾਤ ਕਾ 'ਮਸਕੀਨ',
ਅਬ ਇਸੀ ਫਿਕਰ ਮੇਂ ਸੇ ਪਲਟਾ ਰਹੇ ਹੈਂ ਹਮ।

37. ਜਬ ਜਬ ਹਮ ਅਪਨੀ ਫਿਤਰਤ ਸੇ ਉਦਾਸ ਹੂਏ।
ਤਬ ਤਬ ਹਮ ਤੁਮ੍ਹਾਰੇ ਪਾਸ ਹੂਏ।
ਮੇਰਾ ਯਿਹ ਤਸੱਵਰ ਅਬਾਦਤ ਯਿਹ ਮੇਰੀ,
ਤੁਮ੍ਹੇਂ ਰਾਸ ਨ ਆਈ, ਹਮ ਨਾ ਕਾਬਿਲੇ ਸਨਾਸ਼ ਹੂਏ।

---

1. ਵਰਕੇ।

38. ਕੁਛ ਐਸੀ ਭੀ ਹੰਸੀ ਹੈ, ਜਿਸਨੇ ਰੁਲਾਇਆ ਹੈ।
ਕੁਛ ਐਸਾ ਭੀ ਰੋਨਾ ਹੈ, ਜਿਸ ਨੇ ਹਸਾਇਆ ਹੈ।
ਐਸੇ ਭੀ ਜਨੂਨ[1] ਹੈਂ, ਜਿਸ ਮੇਂ ਮਰਦਮੀ[2] ਹੈ,
ਐਸੀ ਭੀ ਮੌਤ ਹੈ, ਜਿਸ ਨੇ ਜਗਾਇਆ ਹੈ।

39. ਖਿਲਤੇ ਹੋਂਗੇ ਫੂਲ, ਹਮ ਨੇ ਨਹੀਂ ਦੇਖੇ,
ਝਰਤੇ ਹੋਂਗੇ ਝਰਨੇ, ਹਮ ਤੋ ਪਿਆਸੇ ਹੈਂ।
ਉਗਤੇ ਹੋਂਗੇ ਸੂਰਜ, ਘਰ ਮੇਂ ਅੰਧੇਰਾ ਹੈ।
ਵਜ਼ਨ ਹੈ ਮੁਸਤਿਕਬਿਲ ਕਾ, ਰੈਨ ਬਸੇਰਾ ਹੈ।

40. ਬਨਾਊਂ ਜਿਸੇ ਬਨਤਾ ਨਹੀਂ, ਮਿਟਾਊਂ ਜਿਸੇ ਮਿਟਤਾ ਨਹੀਂ,
ਸਰਫ ਹੂਈ ਜ਼ਿੰਦਗੀ ਬਨਾਨੇ ਮੇਂ ਮਿਟਾਨੇ ਮੇਂ।
ਸ਼ਮ੍ਹਾਂ ਹਯਾਤ ਜਲਾਤੇ ਰਹੇ, ਬੁਝਾਤੇ ਰਹੇ,
ਵਕਤ ਯੂੰ ਗੁਜ਼ਰਾ ਹੰਸਾਨੇ ਮੇਂ ਰੁਲਾਨੇ ਮੇਂ।
ਗੁਜ਼ਰ ਗੁਜ਼ਰ ਕੇ ਯੂੰ ਗੁਜ਼ਰੇ, ਰਾਹੋਂ ਮੇਂ,
ਲੌਟ ਆਏ ਨਾ ਕਭੀ 'ਮਸਕੀਨ' ਆਸ਼ੀਆਨੇ ਮੇਂ।



41. ਮੈਂਨੇ ਗੀਤ ਗਾਏ, ਮਗਰ ਸੁਨ ਨਾ ਸਕਾ।
ਅਸ਼ਕ ਬਹੁਤ ਬਹਾਏ, ਮਗਰ ਪੀ ਨਾ ਸਕਾ।
ਹੰਸਾ ਤੋ ਰੁਲਾ ਕੇ ਹੀ ਹੰਸਾ,
ਸਾਂਸ ਲੀਏ ਮਗਰ ਜੀਅ ਨਾ ਸਕਾ।

42. ਹਮ-ਖਿਆਲ ਹਮ-ਰਾਜ਼ ਪਰ ਨਸੀਬ ਨਾ ਥੇ।
ਹਮਦਰਦ ਹਮਦਮ ਪਰ ਕਰੀਬ ਨਾ ਥੇ।
ਬਾ-ਤਮੀਜ਼, ਬਾ-ਸ਼ਊਰ, ਬਾ-ਅਦਬ 'ਮਸਕੀਨ',
ਪਰ ਦਰੇ ਨਬਜ਼ ਕੇ ਤਬੀਬ ਨਾ ਥੇ।



1. ਦੀਵਾਨਗੀ, 2. ਦਲੇਰੀ।

# ਉਰਦੂ ਸ਼ਿਅਰ

1. ਰੋ ਲੇਤਾ ਹੂੰ, ਮੈਂ ਸੋ ਲੇਤਾ ਹੂੰ।
ਹੋ ਨਾ ਸਕਾ ਹਕੀਕਤ[1] ਮੇਂ ਤੁਮ੍ਹਾਰਾ, ਤਖਈਅਲ[2] ਮੇਂ ਯੂੰ ਹੋ ਲੇਤਾ ਹੂੰ।

2. ਤੇਰਾ ਇਮਾਮ ਬੇਹਜ਼ੂਰ ਤੇਰੀ ਨਿਮਾਜ਼ ਬੇਸਰੂਰ,
ਐਸੀ ਨਮਾਜ਼ ਸੇ ਗੁਜ਼ਰ ਐਸੇ ਇਮਾਮ ਸੇ ਗੁਜ਼ਰ।

3. ਮਾਤਮ-ਪੁਰਸ਼ੀ ਛੋੜ ਦੀ, ਆਂਸੂ ਬਹਾਨਾ ਰੁਕ ਗਿਆ।
ਜਬ ਸੇ ਹਮ ਨੇ ਆਸ਼ੀਆਂ, ਅਪਨਾ ਬਨਾਇਆ ਕਬਰਿਸਤਾਂ।

4. ਚਿਰਾਗ਼ੇ-ਰਾਹ ਬਨੇਂਗੇ ਇਕ ਦਿਨ ਨਕਸ਼ੇ-ਕਦਮ ਮੇਰੇ,
ਅਭੀ ਤੋ ਮੈਂ ਗੁਮਰਾਹ ਮਾਲੂਮ ਹੋਤਾ ਹੂੰ।



5. ਜੀਨਾ ਹੈ ਨਾਸੂਰ ਫਿਰ ਭੀ ਜੀਏ ਜਾਤਾ ਹੂੰ,
ਗ਼ਮ ਕੋ ਖੁਸ਼ੀ ਕੇ ਜਾਮ ਮੇਂ, ਭਰ ਕਰ ਪੀਏ ਜਾਤਾ ਹੂੰ ਮੈਂ।

6. ਦੇਖ 'ਮਸਕੀਨ' ਯਹ ਤੇਰੀ ਤਕਬੀਰ ਕੀ ਮਈਅਤ ਨਾ ਹੋ,
ਇਕ ਜਨਾਜ਼ਾ ਜਾ ਰਹਾ ਥਾ ਦੋਸ਼[5] ਪਰ ਤਕਦੀਰ ਕੇ।

7. ਤੂ ਅਗਰ ਗੁਲਸ਼ਨ ਮੇਂ ਹੈ, ਤੋ ਵੀਰਾਨੇ ਮੇਂ ਕੌਨ ਹੈ।
ਤੂ ਅਗਰ ਸ਼ਮ੍ਹਾਂ ਮੇਂ ਜਲਤਾ ਹੈ, ਤੋ ਪਰਵਾਨੇ ਮੇਂ ਕੌਨ ਹੈ।

□□

---

1. ਸਚਾਈ, 2. ਖਿਆਲੋਂ ਮੇਂ, 3. ਪੂਰਬ, 4. ਪੱਛਮ, 5. ਕੰਧਾ।

੧ੴ ਸਤਿਗੁਰ ਪ੍ਰਸਾਦਿ॥

***ਜਪਹੁ ਤ ਏਕੋ ਨਾਮਾ॥***

Japahu ta eaeko naamaa.

Chant the Name of the One Lord.

(ਹੇ ਭਾਈ! ਜੇ ਪ੍ਰਭੂ ਨੂੰ ਪ੍ਰਸੰਨ ਕਰਨਾ ਹੈ) ਤਾਂ ਸਿਰਫ਼ ਪ੍ਰਭੂ-ਨਾਮ ਹੀ ਜਪੋ।

***ਅਵਰਿ ਨਿਰਾਫਲ ਕਾਮਾ॥੧॥ ਰਹਾਉ॥*** (ਅੰਗ ੭੨੮)

Avar niraafal kaamaa.1.rehaao.

All other actions are fruitless.1.Pause.

(ਸਿਮਰਨ ਛੱਡ ਕੇ ਪ੍ਰਭੂ ਨੂੰ ਪ੍ਰਸੰਨ ਕਰਨ ਦੇ) ਹੋਰ ਸਾਰੇ ਉੱਦਮ ਵਿਅਰਥ ਹਨ॥੧॥ ਰਹਾਉ॥

ਧਾਰਮਿਕ ਜਗਤ ਦੇ ਉਹ ਸਾਰੇ ਕਰਮ ਉਤਨੇ ਤਕ ਨਿਸਫਲ ਨੇ, ਵਿਅਰਥ ਨੇ, ਜਿਤਨੇ ਚਿਰ ਤਕ ਇਕ ਸਾਰਥਕ ਕਰਮ, ਮੂਲ ਕਰਮ ਇਨ੍ਹਾਂ ਨਾਲ ਨਾ ਜੁੜੇ। ਧਾਰਮਿਕ ਜਗਤ ਦਾ ਮੂਲ ਕਰਮ ਕੀ ਹੈ ਜਿਸਦੇ ਨਾਲ ਮਨੁੱਖ ਦੀ ਧਾਰਮਿਕ ਉਨਤੀ ਹੁੰਦੀ ਏ, ਧਾਰਮਿਕ ਪਸਾਰਾ ਵਧਦਾ ਹੈ ਅਤੇ ਇਕ ਦਿਨ ਮਨੁੱਖ ਪਰੀਪੂਰਨ ਪ੍ਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਉਹ ਕਰਮ ਹੈ ਪ੍ਰਭੂ ਸਿਮਰਨ, ਅਤੇ ਪ੍ਰਭੂ ਸਿਮਰਨ ਹੈ **ਜਪ।**

ਜਿਵੇਂ ਲਾੜਾ ਹੀ ਨਹੀਂ ਤਾਂ ਸਾਰੇ ਬਰਾਤੀ ਵਿਅਰਥ ਨੇ। ਸਾਰਾ ਅਡੰਬਰ, ਢੋਲ-ਢਮੱਕਾ, ਨ੍ਰਿਤ-ਗਾਇਨ ਇਹ ਸਾਰੇ ਸੰਸਾਰਿਕ ਕਰਮ ਵਿਅਰਥ ਸਮਝੋ। ਜਿਤਨੇ ਚਿਰ ਤਕ ਇਕ ਸਾਰਥਕ ਕਰਮ, ਮੂਲ ਕਰਮ ਨਾਲ ਨਹੀਂ।

ਅਗਰ ਬੀਜ ਹੀ ਨਹੀਂ ਬੀਜਿਆ, ਹਲ ਚਲਾਇਆ, ਪਾਣੀ ਦਿੱਤਾ, ਖਾਦ ਪਾਈ ਵਿਅਰਥ ਚਲੀ ਗਈ। ਹੂ-ਬ-ਹੂ ਅਗਰ ਜਪ ਨਹੀਂ ਤਾਂ ਦਾਨ ਪੁੰਨ, ਸੇਵਾ, ਸਤਸੰਗ, ਉਤਨਾ ਸਾਰਥਕ ਨਹੀਂ ਜਿਤਨਾ ਕਿ ਹੋਣਾ ਚਾਹੀਦਾ ਹੈ। ਇਹ ਠੀਕ ਹੈ ਪਾਣੀ ਦਿੱਤਾ ਹੈ, ਖਾਦ ਪਾਈ ਏ, ਹਲ ਵਾਹਿਆ ਹੈ, ਪਰ ਮੂਲ ਕਰਮ ਬੀਜ ਨਹੀਂ ਬੀਜਿਆ। ਇਹ ਧਰਤੀ ਸ਼ਾਇਦ ਘਾਹ-ਫੂਸ ਤੋਂ ਹਰੀ-ਭਰੀ ਹੋ ਜਾਏ, ਸ਼ਾਇਦ ਕੁਝ ਬਨਸਪਤੀ ਇਸ ਵਿਚ ਖਿੜ ਜਾਏ, ਪਰ ਉਹ ਜੋ ਮੂਲ ਫਸਲ ਸੀ, ਮੂਲ ਦੀ ਪ੍ਰਾਪਤੀ ਸੀ, ਉਹ ਤੇ ਨਹੀਂ ਹੋ ਸਕੀ। ਇਹ ਠੀਕ ਹੈ ਜਪ ਨਹੀਂ, ਪਰ ਦਾਨ ਕੀਤਾ ਜਾ ਰਿਹਾ, ਪੁੰਨ ਕੀਤਾ ਜਾ ਰਿਹਾ, ਸੇਵਾ ਹੋ ਰਹੀ ਹੈ, ਸਤਸੰਗ ਕੀਤਾ ਜਾ ਰਿਹਾ ਹੈ। ਹੋ ਸਕਦਾ ਇਹ ਮਨੁੱਖ ਸੰਸਾਰਿਕ ਤੌਰ ਤੇ ਥੋੜ੍ਹਾ ਬਹੁਤ ਉੱਨਤ ਹੋ ਜਾਏ, ਕੁਝ ਦੁਨਿਆਵੀ ਖੁਸ਼ੀਆਂ ਇਸ ਨੂੰ ਢੰਗ ਦੀਆਂ ਨਸੀਬ ਹੋ ਜਾਣ

ਲੇਕਿਨ ਪਰਮ ਅਨੰਦ, ਪਰਮ ਖੁਸ਼ੀ, ਪ੍ਰਮਾਤਮਾ ਦੀ ਪ੍ਰਾਪਤੀ, ਪਰਮ-ਪ੍ਰਕਾਸ਼ ਦੀ ਪ੍ਰਾਪਤੀ ਤੇ ਨਹੀਂ ਹੋ ਸਕਦੀ। ਉਹ ਹੁੰਦੀ ਹੈ ਜਪ ਦੁਆਰਾ। ਇਕ ਗੱਲ ਹੋਰ ਵੀ ਹੈ ਪ੍ਰਭੂ ਤੇ ਭਰੋਸਾ ਰੱਖਣਾ ਹੈ। ਜਿਵੇਂ ਨਾ ਦਵਾਈ ਕੰਮ ਕਰਦੀ ਏ, ਨਾ ਦੁਆ ਕੰਮ ਕਰਦੀ ਏ, ਨਾ ਔਸ਼ਧੀ ਕੰਮ ਕਰਦੀ ਏ ਤੇ ਨਾ ਹੀ ਪ੍ਰਭੂ ਦਾ ਨਾਮ, ਅਗਰ ਭਰੋਸਾ ਨਹੀਂ।

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
jaa kai ridai bisavaas prabh aaeiaa.
One whose heart is filled with faith in God.

*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥* (ਅੰਗ ੨੮੫)
tat giaan tis man pragattaaeiaa.
The essence of spiritual wisdom is revealed to his mind.

ਇਹ ਵਾਹਿਗੁਰੂ-ਵਾਹਿਗੁਰੂ ਜਪਣਾ ਤੇ ਸੁਨਣਾ, ਇਹ ਵੀ ਵਾਹਿਗੁਰੂ ਨੂੰ ਸੁਨਾਉਣ ਵਾਸਤੇ ਨਹੀਂ ਹੈ, ਉਸਨੂੰ ਸੁਣਨ ਦੀ ਲੋੜ ਨਹੀਂ ਹੈ, ਇਹ ਆਪਣੇ ਆਪ ਨੂੰ ਜਗਾਉਣ ਵਾਸਤੇ ਹੈ। ਜਿਤਨੇ ਅਸੀਂ ਜਾਗਦੇ ਜਾਵਾਂਗੇ ਉਤਨਾ ਹੀ ਸਾਨੂੰ ਪਤਾ ਚਲੇਗਾ। ਅਗਰ ਉਸਦਾ ਸਾਨੂੰ ਕੋਈ ਬੋਧ ਨਹੀਂ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਉਹ ਇਥੇ ਨਹੀਂ ਹੈ। ਉਹ ਤਾਂ ਵਿਆਪਕ ਹੈ।



*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥* (ਅੰਗ ੪੮੫)
eaek anaek biaapak poorak .....
In the one and in the many, He is pervading and permeating;

ਅਸੀਂ ਜੀਵ ਸੁੱਤੇ ਹੋਏ ਹਾਂ। ਪਰਮਾਤਮਾ ਤਾਂ ਸਰਬ ਵਿਆਪਕ ਹੈ।

*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥ ੨॥ ੨॥ ੧੧੯॥*
(ਅੰਗ ੨੦੪)

mittiou andhaer milat har Nanak
janam janam kee soee jaagee.2.2.119.
My darkness was dispelled when I met the Lord.
O Nanak, after being asleep for countless incarnations,
I have awakened.2.2.119.

ਜੀਵਨ ਚੇਤਨਾ ਅੱਜ ਦੀ ਸੁੱਤੀ ਹੋਈ ਨਹੀਂ ਹੈ। ਇਹ ਅਨੰਤ ਜਨਮਾਂ ਦੀ ਸੁੱਤੀ ਹੋਈ ਹੈ। ਪਸ਼ੂ ਸੁੱਤੇ ਹੋਏ ਹਨ, ਬਨਸਪਤੀ ਸੁੱਤੀ ਹੋਈ ਹੈ, ਪੱਥਰ ਸੁੱਤੇ ਹੋਏ ਨੇ, ਸੂਰਜ, ਚੰਦ, ਤਾਰੇ ਸਭ ਸੁੱਤੀਆਂ ਹੋਈਆਂ ਸ਼ਕਤੀਆਂ ਹਨ। ਮਨੁੱਖ ਜਾਗ ਸਕੇ, ਇਕ ਅਵਸਰ ਹੈ, ਕਾਇਆਂ (ਸਰੀਰ) ਇਕ ਅਵਸਰ ਮਿਲਿਆ ਹੈ, ਇਕ ਮੌਕਾ ਮਿਲਿਆ ਹੈ। ਤੂੰ ਜਾਗ

ਜਾਏਂ।

*ਜਾਗੁ ਰੇ ਮਨ ਜਾਗਨਹਾਰੇ॥* (ਅੰਗ ੩੮[illegible])

jaag rae man jaaganehaarae.
Be wakeful, O my awakening mind!

***ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥ ੨੩॥***

(ਅੰਗ ੭੫੮)

simar simar simar gur apunaa soeiaa man jaagaaee.23.
Remembering, remembering,
remembering my Guru in meditation,
my sleeping mind is awakened.23.

ਹੇ ਪ੍ਰਭੂ! (ਤੇਰੀ ਮੇਹਰ ਨਾਲ) ਮੈਂ ਆਪਣੇ ਗੁਰੂ ਨੂੰ ਮੁੜ-ਮੁੜ ਯਾਦ ਕਰ ਕੇ (ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੇ ਹੋਏ ਆਪਣੇ ਮਨ ਨੂੰ ਜਗਾਂਦਾ ਰਹਿੰਦਾ ਹਾਂ॥ ੨੩॥

ਜਿਤਨੇ ਜਾਗਦੇ ਜਾਵਾਂਗੇ ਗੁਰਬਾਣੀ ਦੇ ਅਰਥ ਖੁਲ੍ਹਦੇ ਜਾਵਣਗੇ, ਨਹੀਂ ਤੇ ਇਹ ਬੜੇ ਬਿਖਮ (ਕਠਿਨ) ਸ਼ਬਦ ਨੇ। ਬੜੇ-ਬੜੇ ਵਿਆਕਰਣ ਦੇ ਪੰਡਿਤ (ਗਿਆਨਵਾਨ) ਵੀ ਥੱਕ ਜਾਂਦੇ ਨੇ। ਉਹ ਵੀ ਇਸਦੇ ਅਰਥ ਕਰਨ ਤੋਂ ਅਸਮਰਥ ਨੇ। ਅਤੇ ਅਰਥ ਕਰਨ ਲੱਗਿਆਂ ਬਥੇਰਿਆਂ ਨੇ ਸਚਾਈ ਵੀ ਕਬੂਲ ਕੀਤੀ ਹੈ। ਅੱਖਰਾਂ ਨੂੰ ਸਾਹਮਣੇ ਰੱਖਕੇ ਅਰਥ ਕਰੀ ਜਾਂਦੇ ਹਾਂ ਪਰ ਅੱਖਰ ਜਿਸ ਦੁਨੀਆਂ ਦੀ ਗੱਲ ਕਰਦੇ ਹਨ, ਉਸ ਬਾਰੇ ਸਾਨੂੰ ਨਹੀਂ ਪਤਾ, ਕੁਝ ਵੀ ਨਹੀਂ ਪਤਾ। ਉਸਦਾ ਪਤਾ ਕਿਵੇਂ ਚੱਲੇਗਾ? ਕੋਈ ਦੂਜਾ ਤੀਜਾ ਦੱਸੇਗਾ, ਕਤਈ ਨਹੀਂ, ਕੋਈ ਦੱਸ ਹੀ ਨਹੀਂ ਸਕਦਾ। ਜਿਤਨੇ ਜਾਗਦੇ ਜਾਵਾਂਗੇ, ਅਰਥ ਖੁਲ੍ਹਦੇ ਜਾਵਣਗੇ ਬਸ ਇਤਨਾ ਹੀ। ਜਿਤਨੇ ਸੁੱਤੇ ਹੋਏ ਹਾਂ ਉਤਨੇ ਅਰਥ ਕੋਈ ਨਹੀਂ। ਵੱਡੇ ਤੋਂ ਵੱਡਾ ਬ੍ਰਹਮਾ ਵੀ ਆ ਜਾਏ **"ਮੂਰਖ ਤਊ ਨਾ ਸਮਝੇ ਜੇ ਮਿਲੇ ਗੁਰੂ ਬਿਰੰਚ ਸਮ,"** "ਕਵੀ ਤੁਲਸੀ" ਕਹਿੰਦੇ ਹਨ, ਜੀਵਨ ਚੇਤਨਾ ਸੁੱਤੀ ਹੋਈ ਏ, ਬ੍ਰਹਮਾ ਵੀ ਅਰਥ ਨਹੀਂ ਸਮਝਾ ਸਕਦਾ। ਹਾਲਾਂਕਿ ਵਿਆਕਰਣ ਦਾ ਪੰਡਿਤ ਹੈ। ਭਾਸ਼ਾ ਦਾ ਪੰਡਿਤ ਹੈ, ਸੰਸਕ੍ਰਿਤ ਭਾਸ਼ਾ ਦਾ ਜਨਮ ਦਾਤਾ ਹੈ। ਉਹ ਵੀ ਨਹੀਂ ਸਮਝਾ ਸਕਦਾ। ਸਾਰੀ ਮਨੁੱਖਤਾ ਲਈ ਇਕੋ ਹੀ ਸਮਝਣ ਦਾ ਢੰਗ ਹੈ। ਜਿਤਨਾ ਜਾਗਦਾ ਜਾਏਗਾ ਉਤਨੇ ਅਰਥ ਖੁਲ੍ਹਦੇ ਜਾਵਣਗੇ, ਉਤਨਾ ਪਤਾ ਚਲਦਾ ਜਾਏਗਾ। ਅਗਰ ਕਿਸੇ ਸ਼ਬਦ ਦੇ ਦਸ ਗਿਆਨੀਆਂ ਨੇ ਦਸ ਅਰਥ ਕੀਤੇ ਹਨ ਤਾਂ ਉਸ ਤੋਂ ਇਤਨਾ ਅੰਦਾਜ਼ਾ ਲਾਉਣਾ, ਜਿਤਨਾ ਕੋਈ ਜਾਗਿਆ ਹੋਇਆ ਸੀ ਉਤਨੀ ਗੱਲ ਕੀਤੀ ਏ। ਜਿਤਨਾ ਜ਼ਿਆਦਾ ਜਾਗਦਾ ਜਾਏਗਾ, ਉਤਨੀ ਜ਼ਿਆਦਾ ਗੱਲ ਹੋਵੇਗੀ। ਅਗਰ ਪੂਰਨ ਜਾਗ ਗਿਆ ਤਾਂ ਉਸ ਨੂੰ ਕਹਿੰਦੇ ਹਨ ਪੂਰਨ ਪੁਰਖ। ਇਸ ਵਿਚ ਤੇ ਪ੍ਰਮਾਤਮਾ ਵਿਚ ਹੁਣ ਕੋਈ ਫਰਕ ਨਹੀਂ।

***ਨਾਮੇ ਨਾਰਾਇਨ ਨਾਹੀ ਭੇਦੁ ॥ ੨੮ ॥ ੧ ॥ ੧੦ ॥*** (ਅੰਗ ੧੧੬੬)

naamae naaraaein naahee bhaed.28.1.10.

There is no difference between Naam Dayv and the Lord.28.1.10.

ਹੁਣ ਨਾਮਦੇਵ ਵਿਚ ਅਤੇ ਨਾਰਾਇਣ ਵਿਚ ਭੇਦ ਨਹੀਂ। ਦਸਮ ਦੁਆਰ ਦੇ ਸੰਬੰਧ ਵਿਚ ਜਿਤਨੇ ਸ਼ਬਦ ਇਕੱਠੇ ਕੀਤੇ ਹੋਏ ਹਨ, ਇਸਦਾ ਜ਼ਿਕਰ ਅੱਗੇ ਆਵੇਗਾ। ਘੱਟ ਤੋਂ ਘੱਟ 15 ਕੁ ਮਿੰਟ ਬੈਠ ਕੇ ਜਪ ਕਰ ਸਕੀਏ। ਵੱਧ ਤੋਂ ਵੱਧ ਜਿੰਨਾ ਕਰ ਸਕੋ ਉਤਨਾ ਹੀ ਅੱਛਾ ਹੈ। ਕਰਦੇ ਤਾਂ ਹੋਵੋਗੇ ਤੁਸੀਂ, ਅਭਿਆਸੀ ਜੀਵੜੇ ਹੋ ਸਾਰੇ। ਹੁਣ ਬਿਨਾਂ ਨਾਗਾ ਇਹ ਸਵੇਰੇ ਜਪ ਕਰਨਾ ਹੈ। ਸਤਿਗੁਰ ਜੀ ਦਾ ਏਹੋ ਹੀ ਹੁਕਮ ਹੈ।

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥***

gur satgur kaa jo sikh akhaaeae
so bhalakae outh har naam dhiaavai.
One who calls himself a Sikh of the Guru,
the True Guru, shall rise in the early morning hours
and meditate on the Lord's Name.

***ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥*** (ਅੰਗ ੩੦੫)

oudam karae bhalakae parabhaatee
eisanaan karae anmrit sar naavai.
Upon arising early in the morning, he is to bathe,
and cleanse himself in the pool of nectar.



ਬਾਣੀ ਦਾ ਪਾਠ, ਨਿਤਨੇਮ,

***ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥***
(ਅੰਗ ੩੦੫)

fir charrai divas gurabaanee gaavai
behadiaa outhadiaa har naam dhiaavai.
Then, at the rising of the sun,
he is to sing Gurbani;
whether sitting down or standing up,
he is to meditate on the Lord's Name.

ਸੂਰਜ ਚੜ੍ਹ ਜਾਏ ਇਹ ਫਿਰ ਭੀ ਕਰ ਸਕਦਾ ਹੈ। ਲੇਕਿਨ ਸੂਰਜ ਚੜ੍ਹਨ ਤੋਂ ਪਹਿਲੇ ਪਹਿਲੇ ਇਹ ਜਪ ਕਰੇ। ਸਤਿਗੁਰ ਦਾ ਇਹ ਰਹਿਤਨਾਮਾ, ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਰਹਿਤਨਾਮਾ ਜੋ ਮੈਂ ਇੰਝ ਕਹਿ ਦਿਆਂ ਹਜ਼ਾਰਾਂ ਵਿਚ ਕੋਈ ਇਕ ਅੱਧ ਸਿੱਖ ਇਸ 'ਤੇ ਅਮਲ ਕਰਦਾ ਹੈ। ਭਾਵੇਂ ਦੇਸ਼ ਦੇਸਾਂਤਰਾਂ ਦਾ ਰਟਨ ਕਰਦਿਆਂ ਹੋਇਆਂ ਦਾਸ ਇਹ

ਕਹਿੰਦਾ ਹੈ ਕਿ ਅੰਮ੍ਰਿਤ ਵੇਲੇ ਜਪ ਕਰਿਆ ਕਰੋ, ਕਰਿਆ ਕਰੋ, ਕਰਿਆ ਕਰੋ। ਜਾਂ ਤੇ ਗੱਲ ਪਕੜ ਵਿਚ ਨਹੀਂ ਆਉਂਦੀ ਜਾਂ ਵਾਹਿਗੁਰੂ-ਵਾਹਿਗੁਰੂ ਸਿਰਫ ਕਰਨਾ ਤੇ ਇਸਦੇ ਨਾਲ ਹੀ ਸਭ ਕੁਝ ਦਾ ਪਤਾ ਚਲ ਜਾਣਾ, ਇਹ ਭਰੋਸਾ ਨਹੀਂ ਬੱਝਦਾ, ਇਹ ਯਕੀਨ ਨਹੀਂ ਆਉਂਦਾ। ਇਸ ਵਾਸਤੇ ਗੁਰੂ ਨਾਨਕ ਸਾਹਿਬ ਨੇ ਸ਼ਰਤ ਲਾ ਦਿਤੀ, ਭਰੋਸਾ ਤੂੰ ਕਰਨਾ ਹੈ।

ਵਿਗਿਆਨ ਖੜਾ ਹੈ ਸੰਸੇ ਤੇ, ਸ਼ੱਕ ਹੈ। ਇਹ ਚੀਜ਼ ਹੈ ਕਿ ਨਹੀਂ। ਖੋਜਾਂਗੇ, ਦੇਖਾਂਗੇ। ਸਾਹਮਣੇ ਪਰਤੱਖ ਹੋਵੇਗੀ ਤਾਂ ਭਰੋਸਾ ਕਰਾਂਗੇ ਨਹੀਂ ਤੇ ਨਹੀਂ। ਵਿਗਿਆਨ ਇਨਕਾਰ ਵੀ ਕਰ ਸਕਦਾ ਹੈ। ਸਾਇੰਸ ਇਨਕਾਰ ਵੀ ਕਰ ਸਕਦੀ ਹੈ। ਪਰ ਧਰਮ, ਪ੍ਰਭੂ ਉਦੋਂ ਹੀ ਪਰਤੱਖ ਹੋਏਗਾ ਜਦ ਤੂੰ ਭਰੋਸਾ ਕਰੇਂਗਾ, ਵਰਨਾ ਨਹੀਂ। ਏਥੇ ਪਹਿਲੇ ਭਰੋਸਾ ਹੈ, ਬਾਅਦ ਵਿਚ ਪਰਤੱਖ। ਵਿਗਿਆਨ ਵਿਚ ਪਹਿਲੇ ਸੰਸਾ ਹੈ, ਪਹਿਲੇ ਕੋਈ ਭਰੋਸਾ ਨਹੀਂ। ਜਿਤਨੇ ਚਿਰ ਤਕ ਗੱਲ ਸਪੱਸ਼ਟ ਨਹੀਂ ਹੋ ਜਾਂਦੀ ਭਰੋਸਾ ਨਹੀਂ ਬੱਝੇਗਾ। ਪਾਤਸ਼ਾਹ ਦੀ ਬਾਣੀ ਕਹਿੰਦੀ ਏ ਜਿਤਨੇ ਚਿਰ ਤਕ ਤੂੰ ਪ੍ਰਭੂ ਤੇ ਭਰੋਸਾ ਨਾ ਕਰੇਂ ਗੱਲ ਸਪੱਸ਼ਟ ਹੁੰਦੀ ਹੀ ਨਹੀਂ। ਸਪੱਸ਼ਟ ਹੋਣਾ ਬਾਅਦ ਵਿਚ ਹੈ। ਇਸ ਵਾਸਤੇ ਧਰਮ ਨੂੰ ਪਹਿਲੇ ਕਦਮ ਦੇ ਵਿਚ ਕਹਿੰਦੇ ਨੇ, "ਅੰਧ ਵਿਸ਼ਵਾਸ"। ਜਿਸ ਨੂੰ ਮੈਂ ਦੇਖਿਆ ਨਹੀਂ, ਜਿਸਨੂੰ ਮੈਂ ਜਾਣਿਆ ਨਹੀਂ, ਜਿਸਨੂੰ ਮੈਂ ਸਮਝਿਆ ਨਹੀਂ, ਹੁਣ ਮੈਂ ਉਸ ਤੇ ਭਰੋਸਾ ਕਰਾਂ। ਬਹੁਤ ਔਖੀ ਗੱਲ ਹੈ, ਬੜਾ ਵੱਡਾ ਜਿਗਰਾ ਚਾਹੀਦਾ ਏ। ਭਰੋਸਾ ਕਰਨਾ, ਰੱਬੀ ਗੁਣਾਂ ਵਿਚੋਂ ਸਭ ਤੋਂ ਵੱਡਾ ਗੁਣ ਹੈ। ਬੰਦਿਆਂ ਤੇ ਵੀ ਭਰੋਸਾ ਕਰਨਾ, ਪ੍ਰਮਾਤਮਾ ਤੇ ਵੀ ਭਰੋਸਾ ਕਰਨਾ। ਜਾਂ ਮੈਂ ਇੰਝ ਕਹਿ ਦਿਆਂ ਜਿਸਨੂੰ ਪ੍ਰਮਾਤਮਾ ਤੇ ਭਰੋਸਾ ਹੈ, ਮਨੁੱਖਾਂ ਤੇ ਵੀ ਭਰੋਸਾ ਹੈ, ਭਾਵੇਂ ਮਨੁੱਖਾਂ ਤੋਂ ਧੋਖਾ ਖਾ ਜਾਏ। ਇਹ ਉਸਦੀ ਪਹਿਚਾਣ ਹੋਵੇਗੀ। ਬੜੇ-ਬੜੇ ਅਵਤਾਰੀ ਪੁਰਸ਼ ਵੀ ਧੋਖਾ ਖਾ ਗਏ। "ਭਸਮਾਂ ਸੁਰ" ਦਿਨ ਰਾਤ ਸੇਵਾ ਕਰਦਾ ਸੀ। ਠੱਗ ਸੀ, ਸ਼ਿਵਜੀ ਨੂੰ ਹੀ ਭਸਮ ਕਰਨਾ ਚਾਹੁੰਦਾ ਸੀ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਇਕ ਪਠਾਣ ਸੇਵਾ ਤਾਂ ਕਰਦਾ ਏ ਲੇਕਿਨ ਛੁਰਾ ਕੱਢ ਕੇ ਮਾਰਦਾ ਏ। ਅਵਤਾਰ ਵੀ ਭਰੋਸਾ ਕਰਦੇ ਨੇ, ਗੁਰੂ ਪੈਗੰਬਰ ਵੀ ਭਰੋਸਾ ਕਰਦੇ ਨੇ। ਕਿਉਂਕਿ ਭਰੋਸਾ ਕਰਨਾ ਰੱਬੀ ਗੁਣਾਂ ਵਿਚੋਂ ਇਕ ਬਹੁਤ ਵੱਡਾ ਗੁਣ ਹੈ। ਕਈ ਦਫਾ ਭਰੋਸਾ ਕਰੀਏ, ਤੇ ਠੱਗ ਦੇ ਉਪਰ ਵੀ ਉਸ ਭਰੋਸੇ ਦਾ ਅਸਰ ਹੁੰਦਾ ਹੈ। ਬਈ ਅਗਲਾ ਭਰੋਸਾ ਕਰ ਰਿਹਾ ਹੈ, ਇਸ ਕਰਕੇ ਮੈਂ ਕੁਝ ਨਾ ਕਰਾਂ। ਉਹ ਭਰੋਸਾ ਉਸਦੇ ਹਿਰਦੇ ਨੂੰ ਵੀ ਪਿਘਲਾਉਂਦਾ ਹੈ। ਇਹ ਗੱਲ ਵੱਖਰੀ ਏ ਕਿ ਸਾਰੇ ਨਹੀਂ ਪਿਘਲਦੇ ਪਰ ਭਰੋਸਾ ਆਪਣੇ ਹਿਰਦੇ ਨੂੰ ਵੀ ਪਿਘਲਾਉਂਦਾ ਹੈ ਅਤੇ ਇਸ ਤਰ੍ਹਾਂ ਪਰਮਾਤਮਾ ਪ੍ਰਗਟ ਹੋ ਜਾਂਦਾ ਹੈ।

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥*

(ਅੰਗ ੨੮੫)

ਇਤਨੀ ਗੱਲ ਮੈਂ ਇਸ ਵਾਸਤੇ ਕੀਤੀ ਏ। ਪਹਿਲੇ ਵਾਹਿਗੁਰੂ ਦਾ ਉਚਾਰਣ ਕਰਨਾ ਹੈ। ਫਿਰ ਤੁਸੀਂ ਸੁਣਨਾ ਹੈ। ਇਸਦੇ ਨਾਲ ਕੀ ਹੋਵੇਗਾ ?

***ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥ ੨੩॥***

ਵਾਹਿਗੁਰੂ, ਵਾਹਿਗੁਰੂ ਦਾ ਜਪ ਕੋਈ ਪਰਮਾਤਮਾ ਨੂੰ ਸੁਨਾਉਣ ਵਾਸਤੇ ਨਹੀਂ। ਕਿਉਂਕਿ ਉਹ "ਵਿਣੁ ਬੋਲਿਆ ਸਭੁ ਕਿਛੁ ਜਾਣਦਾ" ਹੈ। ਇਹ ਆਪਣੇ ਆਪ ਨੂੰ ਜਗਾਉਣ ਵਾਸਤੇ ਹੈ। ਜਿਤਨੇ ਜਾਗਦੇ ਜਾਵਾਂਗੇ ਪਤਾ ਚਲੇਗਾ। ਵਾਹਿਗੁਰੂ ਜਾਪ ਘੱਟ ਤੋਂ ਘੱਟ 15 ਕੁ ਮਿੰਟ ਵੱਧ ਜਿੰਨਾ ਕਰ ਸਕੋ। ਆਪ ਹੀ ਜਪਣਾ ਹੈ। ਆਪ ਹੀ ਉਚਾਰਨ ਕਰਨਾ ਹੈ ਅਤੇ ਆਪ ਹੀ ਸੁਣਨਾ ਹੈ।

ਵਾ........ਹਿ........ਗੁਰੂ.........
ਵਾ........ਹਿ........ਗੁਰੂ.........
ਵਾ........ਹਿ........ਗੁਰੂ.........

ਇਹ ਅਭਿਆਸ ਕਰਨ ਤੋਂ ਬਾਅਦ ਫਿਰ ਦੋ ਚਾਰ ਮਿੰਟ ਖਾਮੋਸ਼ ਬੈਠ ਕੇ ਸਿਰਫ ਦੇਖਣਾ ਹੈ, ਅੰਦਰ ਕੀ ਵਿਚਾਰ ਚਲਦੇ ਨੇ, ਬੱਸ ਸਿਰਫ ਦੇਖਣਾ ਹੈ, ਇਸਨੂੰ ਕਹਿੰਦੇ ਨੇ ਦ੍ਰਿਸ਼ਟਾ। ਵਿਚਾਰ ਦੇਖਣਾ। ਇਕ ਦਿਨ ਵਿਚਾਰ ਵਿਲੀਣ ਹੋ ਜਾਂਦੇ ਨੇ, ਨਿਰੰਕਾਰ ਪ੍ਰਗਟ ਹੋ ਜਾਂਦਾ ਹੈ। ਸਿਰਫ ਬੈਠਣਾ। ਅੰਦਰ ਜੋ ਚੱਲੇ, ਚੱਲਣ ਦੇਣਾ। ਰੋਕਣ ਦੀ ਕੋਸ਼ਿਸ਼ ਕਰੋਗੇ ਤਾਂ ਧਿਆਨ ਰੋਕਣ ਵਿਚ ਰਹੇਗਾ। ਜਿਵੇਂ ਸੜਕ ਤੇ ਤਰ੍ਹਾਂ-ਤਰ੍ਹਾਂ ਦਾ ਟਰੈਫਿਕ ਚਲਦਾ ਹੈ ਤਿਵੇਂ ਹੀ ਸਾਡੇ ਅੰਤਸ਼ਕਰਨ ਵਿਚ ਵੀ ਤਰ੍ਹਾਂ-ਤਰ੍ਹਾਂ ਦੇ ਵਿਚਾਰ ਚਲਦੇ ਹਨ। ਬੜੀ ਭੀੜ ਲੰਘਦੀ ਹੈ। ਅਸੀਂ ਵੇਖਦੇ ਨਹੀਂ। ਵਿਚਾਰਾਂ ਨੂੰ ਵੇਖਣ ਵਾਲਾ ਹੀ ਵਿਚਾਰਕ ਹੈ, ਦਾਰਸ਼ਨਿਕ ਹੈ। ਕੁਝ ਚਿਰ ਬੈਠਣਾ ਤੇ ਸਿਰਫ ਵੇਖਣਾ ਕਿਹੜੇ ਵਿਚਾਰ ਚਲਦੇ ਨੇ। ਧਿਆਨ-ਪੂਰਵਕ ਬੈਠਣਾ ਹੈ।

ਜੈਸੇ ਭੋਜਨ ਬਨਾਉਣ ਦੀ ਵਿਧੀ ਹੈ। ਭਜਨ ਕਰਨ ਦੀ ਵੀ ਵਿਧੀ ਹੈ।

***ਗੁਰ ਪੂਜਾ ਬਿਧਿ ਸਹਿਤ ਕਰੰ॥*** (ਅੰਗ ੧੪੦੨)
gur poojaa bidh sehit karang.
they worship the Guru with their minds pure and clear.

ਕਹਿੰਦੇ ਨੇ ਮਹਾਨ ਨੇ, ਧੰਨ ਨੇ, ਉਹ ਗੁਰਮੁਖ ਜੋ ਗੁਰੂ ਦੀ ਪੂਜਾ ਵਿਧੀ-ਸਹਿਤ ਕਰਦੇ ਨੇ। ਇਕੋ ਹੀ ਵਿਧੀ ਹੈ, ਜਪ ਕਰਨਾ। ਇਕੋ ਹੀ ਵਿਧੀ ਹੈ ਆਪਣੇ ਨੂੰ ਵੇਖਣਾ। ਆਮ ਕੀ ਹੁੰਦਾ ਹੈ, ਦੂਜੇ ਨੂੰ ਵੇਖਣਾ। ਦੂਜਾ ਕੀ ਕਰ ਰਿਹਾ। ਧਾਰਮਿਕ ਜਗਤ ਵਿਚ ਵੀ ਇਹ ਗਿਲੇ ਹੁੰਦੇ ਹਨ। ਫਲਾਣਾ ਇੰਝ ਕਰਦਾ ਏ, ਫਲਾਣਾ ਇੰਝ ਕਰਦਾ ਏ। ਬਹੁਤ ਵੱਡਾ ਸੰਸਾਰ ਹੈ ਪ੍ਰਭੂ ਦਾ ਬਣਾਇਆ ਹੋਇਆ। ਫਲਾਣਾ ਕੀ ਕਰ ਰਿਹਾ, ਫਲਾਣਾ ਕੀ ਕਰ

ਰਿਹਾ ਹੈ, ਇਹ ਮੇਰੀ ਡਿਊਟੀ ਨਹੀਂ ਹੈ। ਮੇਰੇ ਵਿਚਾਰ ਕੀ ਚਲਦੇ ਨੇ, ਮੇਰੀ ਸੋਚਣੀ ਕੀ ਹੈ, ਇਹ ਮੇਰਾ ਕੰਮ ਹੈ। ਜਦ ਆਪਣੇ ਹਿਰਦੇ ਦਾ ਦੀਵਾ ਜਲ ਜਾਏ ਦੂਜਿਆਂ ਨੂੰ ਰੋਸ਼ਨੀ ਮਿਲਣੀ ਸ਼ੁਰੂ ਹੋ ਜਾਂਦੀ ਹੈ। ਸਾਰਾ ਜੀਵਨ ਲਗਾ ਦੇਣਾ ਚਾਹੀਦਾ ਹੈ ਆਪਣੇ ਹਿਰਦੇ ਦਾ ਦੀਵਾ ਜਗਾਉਣ ਵਾਸਤੇ। ਏਹੀ ਪਰਉਪਕਾਰ ਹੈ। ਦੂਜਿਆਂ ਦੇ ਦੀਵੇ ਜਲਾਉਣ ਦੀ ਕੋਸ਼ਿਸ਼ ਕਰੀਏ, ਆਪਣਾ ਦੀਵਾ ਬੁਝਿਆ ਹੋਵੇ। ਖੁਦ ਅੰਨ੍ਹੇਰੇ ਵਿਚ ਭਟਕਾਂਗੇ, ਜਗਤ ਤੇ ਭਟਕਦਾ ਹੀ ਪਿਆ ਹੈ। ਬਸ ਏਹੀ ਪਰਉਪਕਾਰ ਹੈ। ਹੋਰ ਕੋਈ ਪਰਉਪਕਾਰ ਨਹੀਂ। ਆਪਣੇ ਹਿਰਦੇ ਦਾ ਦੀਵਾ ਜਲਾਉਣਾ। ਫਿਰ ਉਸ ਤੋਂ ਜਿਹੜੀ ਸੇਵਾ ਨਿਕਲੇਗੀ, ਸਹੀ ਨਿਕਲੇਗੀ। ਉਸ ਤੋਂ ਜੋ ਪੁੰਨ ਹੋਵੇਗਾ, ਸਹੀ ਹੋਵੇਗਾ। ਉਸ ਤੋਂ ਜੋ ਦਾਨ ਹੋਵੇਗਾ, ਸਹੀ ਹੋਵੇਗਾ। ਨਹੀਂ ਤੇ ਦਾਨ ਪੁੰਨ ਦੇ ਵਿਚ ਵੀ ਹੰਕਾਰ ਪੈਦਾ ਹੁੰਦਾ ਜਾਏਗਾ। ਗਲਤ ਹੋਵੇਗਾ ਅਗਰ ਆਪਣੇ ਹਿਰਦੇ ਦਾ ਦੀਵਾ ਨਹੀਂ ਜਲਿਆ। ਫਿਰ ਜੋ ਕੁਝ ਵੀ ਕੀਤਾ ਜਾ ਰਿਹਾ, ਸਹੀ ਨਹੀਂ। ਉਹ ਕੁੰਚਰ ਇਸ਼ਨਾਨ ਹੈ, ਹਾਥੀ ਦਾ ਇਸ਼ਨਾਨ ਹੈ। ਇਧਰ ਇਸ਼ਨਾਨ ਕਰਦਾ ਹੈ, ਓਧਰ ਉੱਪਰ ਛਾਈ ਪਾ ਲੈਂਦਾ ਹੈ, ਖਾਕ ਪਾ ਲੈਂਦਾ ਹੈ। ਫਿਰ ਆਪਣੇ ਹਿਰਦੇ ਦਾ ਦੀਵਾ ਜਲਾਉਣਾ ਹੈ। ਹੈ ਤਾਂ ਉਸਦੀ ਮਿਹਰ, ਕਿਰਪਾ, ਬਖਸ਼ਿਸ਼। ਲੇਕਿਨ ਮਨੁੱਖਾ ਤਨ ਦਾ ਮਿਲ ਜਾਣਾ ਬਹੁਤ ਵੱਡੀ ਬਖਸ਼ਿਸ਼। ਗੁਰਬਾਣੀ ਜੈਸੇ ਗੁਰੂ ਦਾ ਮਿਲ ਜਾਣਾ, ਬਹੁਤ ਵੱਡੀ ਬਖਸ਼ਿਸ਼। ਸਿੱਖ ਘਰਾਣੇ ਵਿਚ ਜਨਮ ਹੋ ਜਾਣਾ, ਬਹੁਤ ਵੱਡੀ ਬਖਸ਼ਿਸ਼। ਅੰਮ੍ਰਿਤ ਵੇਲੇ ਦਾ ਉਠ ਪੈਣਾ, ਬਹੁਤ ਵੱਡੀ ਬਖਸ਼ਿਸ਼। ਇਹ ਵੀ ਤਪਾਂ ਵਿਚੋਂ ਬਹੁਤ ਵੱਡਾ ਤਪ ਹੈ, ਅੰਮ੍ਰਿਤ ਵੇਲੇ ਉਠ ਕੇ ਆਪਣੇ ਆਪ ਨੂੰ ਜਗਾਉਣਾ, ਬਹੁਤ ਵੱਡੀ ਬਖਸ਼ਿਸ਼ ਹੈ। ਜੇ ਹੁਣ ਉਠ ਬੈਠੇ ਹਾਂ, ਤਾਂ ਸਰੀਰ ਉਠਿਆ ਹੈ, ਮਨ ਨਹੀਂ ਉਠਿਆ। ਸਰੀਰ ਜਾਗਿਆ ਹੈ, ਮਨ ਨਹੀਂ ਜਾਗਿਆ। ਮਨ ਜਾਗੇ ਤਾਂ ਐਸਾ ਮਨੁੱਖ ਅੱਠੇ ਪਹਿਰ ਸਮਾਧੀ ਵਿਚ ਲੀਨ ਸਮਝੋ। ਉਸਦੇ ਸਾਹਮਣੇ ਜੋ ਦ੍ਰਿਸ਼ ਹਨ, ਸਭ ਪ੍ਰਮਾਤਮਾ ਹੈ।

*ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥ ੨੩ ॥*

ਮਨ ਨੂੰ ਜਗਾਉਣ ਵਾਸਤੇ ਤਰੀਕਾ ਕੀ ਹੈ? ਜੈਸੇ ਸਰੀਰ ਨੂੰ ਜਗਾਉਣਾ ਹੈ, ਖੜਾਕ ਕਰਨਾ ਪੈਂਦਾ ਹੈ, ਆਵਾਜ਼ ਕਰਨੀ ਪੈਂਦੀ ਹੈ। ਪ੍ਰਮਾਤਮਾ ਦੇ ਬੋਲ ਨਾਲ ਮਨ ਨੂੰ ਜਗਾਉਣਾ ਹੈ। ਵਾਹਿਗੁਰੂ, ਵਾਹਿਗੁਰੂ ਕਰਨਾ ਹੈ ਤਾਂਕਿ ਇਹ ਮਨ ਜਾਗੇ। ਪਰ ਧਿਆਨ ਬਾਹਰ ਜਾਏਗਾ। ਧਿਆਨ ਨੂੰ ਕਿਸੀ ਮੂਰਤੀ ਆਦਿ ਤੇ ਨਹੀਂ ਰੱਖਣਾ। ਧਿਆਨ ਨੂੰ ਧੁਨਿ ਵਿਚ ਰੱਖਣਾ ਹੈ।

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ... ॥ ੩ ॥* (ਅੰਗ ੮੭੯)

dhun meh dhiaan dhiaan meh jaaniaa... .3.
The meditation is in the music,
and knowledge is in meditation.3.

ਕਿਹੜੀ ਧੁਨਿ, ਉਹ ਧੁਨਿ ਜੋ ਵਾਹਿਗੁਰੂ ਸ਼ਬਦ ਅਲਾਪ ਕਰਨ ਤੇ ਪੈਦਾ ਹੋਵੇਗੀ। ਇਸ ਵਾਸਤੇ 'ਧਰਮ' ਧਿਆਨ ਸਾਧਨਾ ਹੈ। ਮਨ ਦੇ ਬਾਹਰ ਜਾਣ ਵਾਸਤੇ ਨੌਂ ਦਰਵਾਜ਼ੇ ਨੇ।

1. ਧਿਆਨ ਅੱਖਾਂ ਦੇ ਰਾਹੀਂ ਬਾਹਰ ਜਾਂਦਾ ਹੈ।
2. ਧਿਆਨ ਕੰਨਾਂ ਦੇ ਰਾਹੀਂ ਬਾਹਰ ਜਾਂਦਾ ਹੈ।
3. ਧਿਆਨ ਨਾਸਕਾ ਦੇ ਰਾਹੀਂ ਬਾਹਰ ਜਾਂਦਾ ਹੈ।
4. ਧਿਆਨ ਰਸਨਾ ਦੇ ਰਾਹੀਂ ਬਾਹਰ ਜਾਂਦਾ ਹੈ।
5. ਧਿਆਨ ਖੱਲੜੀ ਦੇ ਰਾਹੀਂ ਬਾਹਰ ਜਾਂਦਾ ਹੈ।

ਇੰਦਰਿਆਂ ਦਾ ਰਸ ਬਾਹਰ ਪਿਆ ਹੈ। ਰੂਪ ਬਾਹਰ ਹੈ ਜੋ ਅੱਖਾਂ ਵੇਖਣਗੀਆਂ, ਨਾਦ ਬਾਹਰ ਹੈ ਜੋ ਕੰਨ ਸੁਣਨਗੇ। ਸੁਗੰਧੀਆਂ ਬਾਹਰ ਹਨ ਜੋ ਨਾਸਕਾ ਨੇ ਲੈਣੀਆਂ ਹਨ ਅਤੇ ਪਦਾਰਥ, ਭੋਜਨ, ਬਾਹਰ ਹੈ ਜੋ ਜ਼ਬਾਨ ਨੇ ਰਸ ਲੈਣਾ ਹੈ। ਸਪਰਸ਼ਤਾ ਇਸ ਖੱਲੜੀ ਨੇ ਲੈਣੀ ਹੈ ਕਿ ਇਹ ਕੋਮਲ ਹੈ, ਸਖਤ ਹੈ, ਗਰਮ ਹੈ, ਠੰਢਾ ਹੈ। ਇਹ ਇੰਦਰਿਆਂ ਨੂੰ ਸਭ ਕੁਝ ਬਾਹਰੋਂ ਹੀ ਪ੍ਰਾਪਤ ਹੋਵੇਗਾ। ਤਾਂ ਧਿਆਨ ਬਾਹਰ ਜਾਂਦਾ ਹੈ ਅਤੇ ਮਨੁੱਖ ਦਾ ਗਿਆਨ ਵੀ ਹੈ, ਕਿਉਂਕਿ ਅੱਜ ਤਕ ਜੋ ਰਸ ਮਿਲਿਆ ਬਾਹਰੋਂ ਮਿਲਿਆ ਹੈ। ਯਕੀਨ ਵੀ ਨਹੀਂ ਬੱਝਦਾ ਕਿ ਮਨੁੱਖ ਦੇ ਅੰਦਰ ਰਸ ਹੈ। ਬਾਹਰ ਇੰਦਰਿਆਂ ਦਾ ਰਸ ਹੈ। ਅੰਦਰ ਨਾਮ ਦਾ ਰਸ ਹੈ।



*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥*
no nidh anmrith prabh kaa naam.
The nine treasures are in the Ambrosial Name of God.

*ਦੇਹੀ ਮਹਿ ਇਸ ਕਾ ਬਿਸ੍ਰਾਮੁ ॥* (ਅੰਗ ੨੯੩)
dhaehee mehi eis kaa bisraam.
Within the human body is its place of rest.

ਕਹਿੰਦੇ ਹਨ ਅੰਨ੍ਹੇ ਨੂੰ ਵੀ ਭਰੋਸਾ ਆ ਜਾਂਦਾ ਹੈ ਕਿ ਬਾਹਰ ਰੂਪ ਹੈ ਅਤੇ ਬਹਿਰੇ ਨੂੰ ਵੀ ਭਰੋਸਾ ਆ ਜਾਂਦਾ ਹੈ ਕਿ ਕੁਝ ਦੁਨੀਆਂ ਬਾਹਰ ਜ਼ਰੂਰ ਹੈ, ਜਗਤ ਜੋ ਇਤਨਾ ਬੋਲਦਾ ਪਿਆ ਹੈ। ਅੰਦਰ ਰਸ ਹੈ ਇਹ ਭਰੋਸਾ ਵੱਡੇ-ਵੱਡੇ ਸਤਸੰਗੀਆਂ ਦਾ ਵੀ ਨਹੀਂ ਬਣਦਾ।

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥*

ਮਹਾਂ ਰਸ ਇਸ ਦੇਹੀ ਵਿਚ ਹੈ।

*ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ ॥ ੧ ॥ ਰਹਾਉ ॥*
(ਅੰਗ ੩੮੫)

aas paas bikhooaa kae kunttaa
beech anmrit hai bhaaee rae.1.rehaao.
All around this garden are pools of poison,
but within it is the Ambrosial Nectar,
O Siblings of Destiny.1.Pause.

ਚਾਰੋਂ ਪਾਸੇ ਤੇ ਇੰਦਰਿਆਂ ਦਾ ਰਸ ਹੈ। ਭਾਵੇਂ ਇਸਦੀ ਵੀ ਕੋਈ ਨਿੰਦਾ ਨਹੀਂ, ਪ੍ਰਭੂ ਨੇ ਬਣਾਇਆ ਹੈ। ਲੇਕਿਨ ਆਖਰ ਇੰਦਰਿਆਂ ਦੇ ਰਸ ਵਿਚ ਕੋਈ ਏਨਾ ਫਸ ਜਾਏਗਾ ਕਿ ਮਹਾਂ ਰਸ ਦੀ ਤਰਫ ਉਸਦਾ ਧਿਆਨ ਹੀ ਨਾ ਜਾਏ। ਕਹਿੰਦੇ ਹਨ ਇੰਦਰ ਹੈ। ਇੰਦਰਿਆਂ ਤੇ ਹੀ ਰੁਕ ਗਿਆ ਹੈ। ਜੋ ਮਹਾਂਰਸ ਤਕ ਚਲਾ ਗਿਆ ਇੰਦ੍ਰਜੀਤ ਹੈ। ਇੰਦਰਿਆਂ ਨੂੰ ਜਿੱਤ ਲਿਆ, ਉਹ ਤਾਂ ਇੰਦਰਜੀਤ ਹੈ। ਇਸਨੇ ਤਾਂ ਸਵਰਗ ਨੂੰ ਵੀ ਜਿੱਤ ਲਿਆ ਹੈ। ਸਵਰਗ ਕੀ ਹੈ ? ਇੰਦਰਿਆਂ ਦਾ ਰਸ। ਤਾਂ ਇਨ੍ਹਾਂ ਨੌਂ ਦਰਵਾਜ਼ਿਆਂ ਦੇ ਰਾਹੀਂ ਧਿਆਨ ਬਾਹਰ ਜਾਂਦਾ ਹੈ। ਇਕ ਦਰਵਾਜ਼ਾ ਹੈ ਜਿਸਨੂੰ ਦਸਮ ਦੁਆਰ ਕਹਿੰਦੇ ਹਨ, ਮਸਤਕ ਦੇ ਅੰਦਰ। ਵਾਹਿਗੁਰੂ, ਵਾਹਿਗੁਰੂ ਜੈਸੇ ਅਸੀਂ ਜਪਦੇ ਹਾਂ ਬਸ ਇਸੇ ਹੀ ਆਵਾਜ਼ ਨਾਲ ਉਹ ਦਰਵਾਜ਼ਾ ਖੁਲ੍ਹਦਾ ਹੈ। ਅਗਰ ਸੁਣੋ ਤੇ, ਇਸੇ ਨਾਲ ਖੁਲ੍ਹਦਾ ਹੈ। ਇਸੇ ਦਰਵਾਜ਼ੇ ਤੇ ਇਕ ਨੌਬਤ ਪਈ ਵੱਜਦੀ ਏ ਅਤੇ ਵਿਆਪਕ ਹੈ ਉਹ ਜਿਸਨੂੰ ਅਨਾਹਦ ਨਾਦ ਕਹਿੰਦੇ ਨੇ। ਜਿਸਦਾ ਸ਼ਬਦਾਂ ਵਿਚ ਬਾਰ-ਬਾਰ ਜ਼ਿਕਰ ਹੈ। ਦੋ ਤਰ੍ਹਾਂ ਦੇ ਸ਼ਬਦ ਹੁੰਦੇ ਨੇ। ਆਹਤ, ਜੋ ਦੋ ਚੀਜ਼ਾਂ ਦੇ ਟਕਰਾਉ ਤੋਂ ਪੈਦਾ ਹੁੰਦਾ ਹੈ। ਇਹ ਆਹਤ ਸ਼ਬਦ ਹੈ। ਜਿਹੜਾ ਬ੍ਰਹਿਮੰਡ ਵਿਚ ਵਿਆਪਕ ਹੈ, ਉਹ ਅਨਾਹਦ ਸ਼ਬਦ।

*ਠਾਕੁਰੁ ਹਮਰਾ ਸਦ ਬੋਲੰਤਾ॥* (ਅੰਗ ੧੧੬੦)

thaakur hamaraa sadh bolanthaa.
My Lord and Master speaks forever.

ਉਹ ਪ੍ਰਭੂ ਸਦਾ ਬੋਲਦਾ ਪਿਆ ਹੈ। ਉਸਦਾ ਸ਼ਬਦ ਅਨਾਹਦ ਨਾਦ ਹੈ। ਹਰ ਵਕਤ ਬੋਲ ਰਿਹਾ ਹੈ। ਉਸਦਾ ਬੋਲ ਸੰਗੀਤਮਈ ਹੈ, ਉਸਦਾ ਬੋਲ ਗੀਤਮਈ ਹੈ। ਬ੍ਰਹਿਮੰਡ ਵਿਚ ਵਿਆਪਕ ਹੈ। ਸਿਰਫ ਉਹ ਬੋਲਦਾ ਹੀ ਨਹੀਂ ਪਿਆ, ਬਲਕਿ,

*ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥ ੨॥* (ਅੰਗ ੬੧੨)

paekhat sunat sadaa hai sangae
mai moorakh jaaniaa dooree rae.2.
He sees, hears, and is always with me;
but I am a fool, and I think that He is far away.2.

ਵੇਖਦਾ ਵੀ ਪਿਆ ਏ। ਸਾਨੂੰ ਸੁਣਦਾ ਵੀ ਪਿਆ ਏ ਅਤੇ ਸਦਾ ਅੰਗ-ਸੰਗ ਹੈ। 'ਸਭ ਤੇ ਦੂਰਿ ਸਭਹੂ ਕੈ ਸੰਗਿ।' ਸਾਰਿਆਂ ਦੇ ਨੇੜੇ ਤੋਂ ਨੇੜੇ ਹੈ, ਵਿਆਪਕ ਹੈ, ਅਤੇ ਸਾਰਿਆਂ ਤੋਂ ਦੂਰ ਤੋਂ ਦੂਰ ਹੈ, ਨਿਰਲੇਪ ਹੈ। ਸਮਝ ਤੋਂ ਪਰ੍ਹੇ ਹੈ। ਦੂਰੀ, ਸਮਝ ਤੋਂ ਪਰ੍ਹੇ ਹੈ,

ਚੇਤੇ ਤੋਂ ਪਰ੍ਹੇ ਹੈ, ਸਮਝ ਤੋਂ ਪਰ੍ਹੇ ਹੈ, ਨਿਰਲੇਪ ਹੈ।

***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥ ਰਹਾਉ॥*** (ਅੰਗ ੬੮੪)

sarab nivaasee sadaa alaepaa
tohee sang samaaee.1.rehaao.
Although he is unattached,
he dwells everywhere.
He is always with you as your companion.1.Pause.

ਸਾਰਿਆਂ ਦੇ ਵਿਚ ਹੈ, ਸਾਰਿਆਂ ਤੋਂ ਨਿਰਲੇਪ ਹੈ। ਜੈਸੇ ਸੂਰਜ ਦੀਆਂ ਕਿਰਨਾਂ ਗੰਦਗੀ ਨੂੰ ਛੂੰਹਦੀਆਂ ਹਨ, ਕਿਰਨਾਂ ਗੰਦੀਆਂ ਨਹੀਂ ਹੁੰਦੀਆਂ। ਪ੍ਰਮਾਤਮਾ ਸਾਰਿਆਂ ਵਿਚ ਹੈ। ਮਨੁੱਖ ਦੇ ਅੰਦਰ ਦਾ ਲੋਭ ਉਸਨੂੰ ਨਹੀਂ ਪਕੜਦਾ। ਮਨੁੱਖ ਦੇ ਅੰਦਰ ਦਾ ਕ੍ਰੋਧ ਉਸਨੂੰ ਨਹੀਂ ਪਕੜਦਾ। ਉਹ ਸਾਰਿਆਂ ਦੇ ਵਿਚ ਹੈ ਪਰ ਸਾਰਿਆਂ ਤੋਂ ਨਿਰਲੇਪ ਹੈ। ਬ੍ਰਹਿਮੰਡ ਦੀ ਵਿਆਪਕ ਸੱਤਾ ਹੈ। ਉਹਦਾ ਬੋਲ ਸੰਗੀਤਮਈ ਹੈ। ਜੈਸੇ-ਜੈਸੇ ਇਹ ਸਾਡਾ ਦੁਆਰ ਖੁਲ੍ਹਦਾ ਹੈ ਭਾਵ ਸੁੱਤੀ ਹੋਈ ਚੇਤਨਾ ਜਾਗਦੀ ਹੈ। ਜਿਸ ਦਿਨ ਪੂਰੇ ਜਾਗ ਜਾਵਾਂਗੇ ਉਹ ਅਨਾਹਦ ਨਾਦ ਸੁਣਾਈ ਦੇਵੇਗਾ। ਉਹ ਬ੍ਰਹਿਮੰਡ ਵਿਚ ਵਿਆਪਕ ਹੈ।

***ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ॥*** (ਅੰਗ ੮੫੬)

chaet achaet moorr man maerae baajae anehad baajaa.
Remember Him, O my thoughtless and foolish mind,
and the unstruck melody of the sound
current will resonate and resound.

ਐ ਮੂਰਖ ਮਨ ਚਿੰਤਨ ਕਰ, ਅਨਹਦ ਦਾ ਵਾਜਾ ਵੱਜ ਪਵੇਗਾ। ਇਨ੍ਹਾਂ ਦਾ ਬਹੁਤ ਵੱਡਾ ਜ਼ਿਕਰ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ।

***ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥ ੪੦॥ ੧॥***

(ਅੰਗ ੯੨੨)

binavant Nanak gur charan laagae
vaajae anehad thoorae.40.1.
Prays Nanak, touching the Guru's Feet,
the unstruck sound current of the celestial
bugles vibrates and resounds.40.1.

ਅਨਹਦ ਦੀਆਂ ਸ਼ਹਿਨਾਈਆਂ ਵੱਜ ਪੈਣਗੀਆਂ। ਅਨਹਦ ਦੇ ਸਾਜ਼ ਵੱਜ ਪੈਣਗੇ। ਅਨਹਦ ਦੇ ਬੋਲ, ਬੋਲ ਪੈਣਗੇ। ਭਾਵ ਜੋ ਦੋ ਚੀਜ਼ਾਂ ਦੇ ਟਕਰਾਉ ਤੋਂ ਨਹੀਂ ਪੈਦਾ ਹੁੰਦਾ। ਉਹ ਨਾਦ। ਉਸ ਪ੍ਰਮਾਤਮਾ ਦਾ ਰਸ ਪੜ੍ਹਿਆ ਅਤੇ ਅਨਪੜ੍ਹ ਵੀ ਮਾਣ ਸਕਦਾ ਹੈ।

***ਜੋ ਪ੍ਰਾਣੀ ਗੋਵਿੰਦੁ ਧਿਆਵੈ॥***

jo praanee govind dhiaavai.
That mortal who meditates on the Lord of the Universe,

***ਪੜਿਆ ਅਣਪੜਿਆ ਪਰਮ ਗਤਿ ਪਾਵੈ॥ ੧॥*** (ਅੰਗ ੧੯੭)

parriaa anaparriaa param gatt paavai.1.
Whether educated or uneducated,
obtains the state of supreme dignity.1.

ਇਹ ਸਿਮਰਨ ਉਤਨੇ ਚਿਰ ਤਕ ਕਰੀ ਜਾਣਾ, ਕਰੀ ਜਾਣਾ ਜਿਤਨੇ ਚਿਰ ਤਕ, ਵਾਹਿਗੁਰੂ ਪ੍ਰਾਣਾਂ ਵਿਚ ਨਾ ਵੱਸ ਜਾਏ, ਰੋਮ-ਰੋਮ ਵਿਚ ਨਾ ਵੱਸ ਜਾਏ, ਪਰਮ ਪ੍ਰਕਾਸ਼, ਪਰਮ ਰਸ ਦੀ ਪ੍ਰਾਪਤੀ ਨਾ ਹੋ ਜਾਏ।

***ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥*** (ਅੰਗ ੯੪੧)

guramukh rom rom har dhiaavai.
The Gurmukh meditates on the Lord with every hair of his body.





***ਜਪਹੁ ਤ ਏਕੋ ਨਾਮਾ॥***

ਇਹ ਸਾਰੀ ਟੇਪ ਸਤਿਕਾਰ ਯੋਗ ਮਸਕੀਨ ਜੀ ਨੇ ਸੰਗਤਾਂ ਦੇ ਕਹਿਣ ਤੇ ਭਰ ਕੇ ਦਿੱਤੀ ਸੀ ਅਤੇ ਅਭਿਆਸ ਵੀ ਕਰਾਇਆ ਸੀ, ਬਾਅਦ ਵਿਚ ਛੋਟੇ ਟਰੈਕਟ ਬਣਾ ਕੇ ਜਗ੍ਹਾ-ਜਗ੍ਹਾ ਵੰਡ ਦਿੱਤੇ ਗਏ ਸਨ।

—ਸੰਪਾਦਕ